ਦਾਦਾ ਭਗਵਾਨ ਪ੍ਰਰੂਪਿਤ

# ਹੋਇਆ ਸੋ ਨਿਆਂ

ਸੰਕਲਨ: ਡਾ. ਨੀਰੂਭੈਣ ਅਮੀਨ

ਅਨੁਵਾਦ: ਮਹਾਤਮਾਗਣ

ਪ੍ਰਕਾਸ਼ਕ: ਸ਼੍ਰੀ ਅਜੀਤ ਸੀ.ਪਟੇਲ
ਦਾਦਾ ਭਗਵਾਨ ਅਰਾਧਨਾ ਟ੍ਰਸਟ,
'ਦਾਦਾ ਦਰਸ਼ਨ', 5, ਮਮਤਾਪਾਰਕ ਸੁਸਾਇਟੀ,
ਨਵਗੁਜਰਾਤ ਕਾਲਜ ਦੇ ਪਿੱਛੇ,
ਉਸਮਾਨਪੁਰਾ, ਅਹਿਮਦਾਬਾਦ- 380014, ਗੁਜਰਾਤ।
ਫੋਨ: (079) 39830100



ਪਹਿਲਾ ਸੰਸਕਰਣ : ਕਾਪੀਆਂ 1,000 ਨਵੰਬਰ, 2018

ਭਾਵ ਮੁੱਲ : 'ਪਰਮ ਵਿਨੈ' ਅਤੇ
'ਮੈਂ ਕੁੱਝ ਵੀ ਨਹੀਂ ਜਾਣਦਾ', ਇਹ ਭਾਵ!

ਦ੍ਰਵ ਮੁੱਲ : 15 ਰੁਪਏ

ਮੁਦ੍ਰਕ : ਅੰਬਾ ਆਫਸੈੱਟ
B – 99, ਇਲੈਕਟ੍ਰੌਨੀਕਸ GIDC
ਕ – 6 ਰੋਡ, ਸੈਕਟਰ – 25
ਗਾਂਧੀਨਗਰ – 382044
ਫੋਨ: (079) 39830341

Amba Offset
B – 99, Electronics GIDC
K – 6 Road, Sector – 25
Gandhinagar – 382044
Phone : (079) 39830341

# ਤ੍ਰਿਮੰਤਰ






ਨਮੋ ਵੀਤਰਾਗਾਯ

ਨਮੋ ਅਰਿਹੰਤਾਣਮ

ਨਮੋ ਸਿੱਧਾਣਮ

ਨਮੋ ਆਯਰਿਯਾਣਮ

ਨਮੋ ਊਵਝਾਯਾਣਮ

ਨਮੋ ਲੋਏ ਸਵ੍ਵ ਸਾਹੂਣੰਮ

ਐਸੋ ਪੰਚ ਨੰਮੁਕਾਰੋ ਸਵ੍ਵ ਪਾਵਪਣਾਸਣੋ

ਮੰਗਲਾਣਮ 'ਚ ਸਵ੍ਵੇਸਿਮ

ਪੜ੍ਹਮੰ ਹਵਈ ਮੰਗਲਮ!! (2)

ਓਮ ਨਮੋ ਭਗਵਤੇ ਵਾਸੁਦੇਵਾਯ!! (2)

ਓਮ ਨਮ: ਸ਼ਿਵਾਯ!! (3)

ਜੈ ਸੱਚਿਦਾਨੰਦ





## 'ਦਾਦਾ ਭਗਵਾਨ' ਕੌਣ ?

ਜੂਨ 1958 ਦੀ ਇੱਕ ਸ਼ਾਮ ਦਾ ਕਰੀਬ 6 ਵਜੇ ਦਾ ਸਮਾਂ, ਭੀੜ ਨਾਲ ਭਰਿਆ ਸੂਰਤ ਸ਼ਹਿਰ ਦਾ ਰੇਲਵੇ ਸਟੇਸ਼ਨ, ਪਲੇਟਫਾਰਮ ਨੰ: 3 ਦੀ ਬੈਂਚ ਤੇ ਬੈਠੇ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ ਰੂਪੀ ਦੇਹਮੰਦਰ ਵਿੱਚ ਕੁਦਰਤੀ ਰੂਪ ਨਾਲ, ਅਕ੍ਰਮ ਰੂਪ ਵਿੱਚ, ਕਈ ਜਨਮਾਂ ਤੋਂ ਪ੍ਰਗਟ ਹੋਣ ਲਈ ਵਿਆਕੁਲ 'ਦਾਦਾ ਭਗਵਾਨ' ਪੂਰਨ ਰੂਪ ਵਿੱਚ ਪ੍ਰਗਟ ਹੋਏ। ਅਤੇ ਕੁਦਰਤ ਨੇ ਸਿਰਜਿਆ ਅਧਿਆਤਮ ਦਾ ਅਦਭੁਤ ਅਚੰਬਾ। ਇੱਕ ਹੀ ਘੰਟੇ ਵਿੱਚ ਉਹਨਾਂ ਨੂੰ ਵਿਸ਼ਵ ਦਰਸ਼ਨ ਹੋਇਆ। 'ਮੈਂ ਕੌਣ? ਭਗਵਾਨ ਕੌਣ? ਜਗਤ ਕੌਣ ਚਲਾਉਂਦਾ ਹੈ? ਕਰਮ ਕੀ ਹਨ? ਮੁਕਤੀ ਕੀ ਹੈ? ਆਦਿ ਜਗਤ ਦੇ ਸਾਰੇ ਅਧਿਆਤਮਿਕ ਪ੍ਰਸ਼ਨਾਂ ਦਾ ਪੂਰਾ ਰਹੱਸ ਪ੍ਰਗਟ ਹੋਇਆ। ਇਸ ਤਰ੍ਹਾਂ ਕੁਦਰਤ ਨੇ ਵਿਸ਼ਵ ਦੇ ਸਾਹਮਣੇ ਇੱਕ ਅਦੁੱਤੀ ਪੂਰਨ ਦਰਸ਼ਨ ਪੇਸ਼ ਕੀਤਾ ਅਤੇ ਉਸਦੇ ਮਾਧਿਅਮ ਬਣੇ ਸ਼੍ਰੀ ਅੰਬਾਲਾਲ ਮੂਲਜੀ ਭਾਈ ਪਟੇਲ, ਗੁਜਰਾਤ ਦੇ ਚਰੋਤਰ ਖੇਤਰ ਦੇ ਭਾਦਰਣ ਪਿੰਡ ਦੇ ਪੱਟੀਦਾਰ, ਕੰਟਰੈਕਟ ਦਾ ਧੰਦਾ ਕਰਨਵਾਲੇ, ਫਿਰ ਵੀ ਪੂਰਨ ਰੂਪ ਵਿੱਚ ਵੀਤਰਾਗ ਪੁਰਖ!

'ਵਪਾਰ ਵਿੱਚ ਧਰਮ ਹੋਣਾ ਚਾਹੀਦਾ ਹੈ, ਧਰਮ ਵਿੱਚ ਵਪਾਰ ਨਹੀ', ਇਸ ਸਿਧਾਂਤ ਨਾਲ ਉਹਨਾਂ ਨੇ ਪੂਰਾ ਜੀਵਨ ਬਤੀਤ ਕੀਤਾ। ਜੀਵਨ ਵਿੱਚ ਕਦੇ ਵੀ ਉਹਨਾਂ ਨੇ ਕਿਸੇ ਕੋਲੋਂ ਪੈਸੇ ਨਹੀਂ ਸਨ ਲਏ, ਸਗੋਂ ਆਪਣੀ ਕਮਾਈ ਨਾਲ ਭਗਤਾਂ ਨੂੰ ਯਾਤਰਾ ਕਰਵਾਉਂਦੇ ਸਨ।

ਉਹਨਾਂ ਨੂੰ ਪ੍ਰਾਪਤੀ ਹੋਈ, ਉਸੇ ਤਰ੍ਹਾਂ ਕੇਵਲ ਦੋ ਹੀ ਘੰਟਿਆਂ ਵਿੱਚ ਹੋਰ ਯਾਜਕ ਜਨਾਂ (ਮੁਮੁਕਸ਼ੁ) ਨੂੰ ਵੀ ਉਹ ਆਤਮਗਿਆਨ ਦੀ ਪ੍ਰਾਪਤੀ ਕਰਵਾਉਂਦੇ ਸਨ, ਉਹਨਾਂ ਦੇ ਅਦਭੁਤ ਸਿੱਧ ਹੋਏ ਗਿਆਨ ਪ੍ਰਯੋਗ ਨਾਲ। ਉਸ ਨੂੰ ਅਕ੍ਰਮ ਮਾਰਗ ਕਿਹਾ। ਅਕ੍ਰਮ, ਭਾਵ ਬਿਨਾਂ ਕ੍ਰਮ ਦੇ, ਅਤੇ ਕ੍ਰਮ ਭਾਵ ਇੱਕ-ਇੱਕ ਪੌੜੀ, ਕ੍ਰਮ ਅਨੁਸਾਰ ਉੱਪਰ ਚੜਨਾ। ਅਕ੍ਰਮ ਭਾਵ ਲਿਫ਼ਟ ਮਾਰਗ, ਸ਼ਾਰਟ ਕੱਟ।

ਉਹ ਖੁਦ ਹਰੇਕ ਨੂੰ 'ਦਾਦਾ ਭਗਵਾਨ ਕੌਣ?' ਦਾ ਰਹੱਸ ਦੱਸਦੇ ਹੋਏ ਕਹਿੰਦੇ ਸਨ ਕਿ "ਇਹ ਜੋ ਤੁਹਾਨੂੰ ਦਿਖਦੇ ਹਨ ਇਹ ਦਾਦਾ ਭਗਵਾਨ ਨਹੀਂ ਹਨ, ਇਹ ਤਾਂ 'ਏ.ਐਮ.ਪਟੇਲ' ਹਨ। ਅਸੀਂ ਗਿਆਨੀ ਪੁਰਸ਼ ਹਾਂ ਅਤੇ ਅੰਦਰ ਜੋ ਪ੍ਰਗਟ ਹੋਏ ਹਨ, ਉਹ 'ਦਾਦਾ ਭਗਵਾਨ' ਹਨ। ਦਾਦਾ ਭਗਵਾਨ ਤਾਂ ਚੌਦਾਂ ਲੋਕਾਂ ਦੇ ਨਾਥ ਹਨ। ਉਹ ਤੁਹਾਡੇ ਵਿੱਚ ਵੀ ਹਨ, ਸਾਰਿਆਂ ਵਿੱਚ ਹਨ। ਤੁਹਾਡੇ ਵਿੱਚ ਅਵਿਅਕਤ, ਅਪ੍ਰਗਟ ਰੂਪ ਵਿੱਚ ਹਨ ਅਤੇ 'ਇੱਥੇ' ਸਾਡੇ ਅੰਦਰ ਸੰਪੂਰਨ ਰੂਪ ਵਿੱਚ ਪ੍ਰਗਟ ਹੋਏ ਹਨ। ਦਾਦਾ ਭਗਵਾਨ ਨੂੰ ਮੈਂ ਵੀ ਨਮਸਕਾਰ ਕਰਦਾ ਹਾਂ।"

# ਸੰਪਾਦਕੀ

ਲੱਖਾਂ ਲੋਕ ਬਦ੍ਰੀ-ਕੇਦਾਰਨਾਥ ਦੀ ਯਾਤਰਾ ਤੇ ਗਏ ਅਤੇ ਅਚਾਨਕ ਬਰਫ਼ਬਾਰੀ ਹੋਣ ਕਾਰਨ ਸੈਂਕੜੇ ਲੋਕ ਦਬ ਕੇ ਮਰ ਗਏ। ਇਹੋ ਜਿਹੇ ਸਮਾਚਾਰ ਸੁਣ ਕੇ ਹਰ ਕੋਈ ਕੰਬ ਜਾਂਦਾ ਹੈ ਕਿ ਕਿੰਨੇ ਭਗਤੀਭਾਵ ਨਾਲ ਭਗਵਾਨ ਦੇ ਦਰਸ਼ਨ ਕਰਨ ਜਾਂਦੇ ਹਨ, ਉਹਨਾਂ ਨੂੰ ਹੀ ਭਗਵਾਨ ਇਸ ਤਰ੍ਹਾਂ ਮਾਰ ਦਿੰਦੇ ਹਨ? ਭਗਵਾਨ ਬਹੁਤ ਅਨਿਆਂ ਵਾਲੇ ਹਨ! ਦੋ ਭਾਈਆਂ ਵਿਚਕਾਰ ਜਾਇਦਾਦ ਦੀ ਵੰਡ ਵਿੱਚ ਇੱਕ ਭਾਈ ਜਿਆਦਾ ਹੜੱਪ ਲੈਂਦਾ ਹੈ, ਦੂਜੇ ਨੂੰ ਘੱਟ ਮਿਲਦਾ ਹੈ, ਉੱਥੇ ਬੁੱਧੀ 'ਨਿਆਂ' ਲੱਭਦੀ ਹੈ। ਆਖਿਰ ਵਿੱਚ ਕੋਰਟ-ਕਚਹਿਰੀ ਵਿੱਚ ਜਾਂਦੇ ਹਨ ਅਤੇ ਸੁਪਰੀਮ ਕੋਰਟ ਤੱਕ ਲੜਦੇ ਹਨ। ਪਰਿਣਾਮ ਸਵਰੂਪ ਹੋਰ ਜਿਆਦਾ ਦੁਖੀ ਹੁੰਦੇ ਜਾਂਦੇ ਹਨ। ਨਿਰਦੋਸ਼ ਆਦਮੀ ਜੇਲ਼ ਭੁਗਤਦਾ ਹੈ, ਗੁਨਾਹਗਾਰ ਆਦਮੀ ਮੌਜਾਂ ਉਡਾਉਂਦਾ ਹੈ, ਤਾਂ ਇਸ ਵਿੱਚ ਨਿਆਂ ਕੀ ਰਿਹਾ? ਨੀਤੀ ਵਾਲੇ ਮਨੁੱਖ ਦੁੱਖੀ ਹੁੰਦੇ ਹਨ, ਅਨੀਤੀ ਕਰਨ ਵਾਲੇ ਬੰਗਲੇ ਬਣਾਉਂਦੇ ਹਨ ਅਤੇ ਗੱਡੀਆਂ ਵਿੱਚ ਘੁੰਮਦੇ ਹਨ, ਉੱਥੇ ਨਿਆਂ ਸਵਰੂਪ ਕਿਵੇਂ ਲੱਗੇਗਾ?

ਇਹੋ ਜਿਹੀਆਂ ਘਟਨਾਵਾਂ ਤਾਂ ਕਦਮ-ਕਦਮ ਤੇ ਹੁੰਦੀਆਂ ਹਨ, ਜਿੱਥੇ ਬੁੱਧੀ 'ਨਿਆਂ' ਲੱਭਣ ਬੈਠ ਜਾਂਦੀ ਹੈ ਤੇ ਦੁਖੀ-ਦੁਖੀ ਹੋ ਜਾਂਦੇ ਹਾਂ! ਪਰਮ ਪੂਜਨੀਕ ਦਾਦਾ ਸ਼੍ਰੀ ਦੀ ਅਦਭੁੱਤ ਅਧਿਆਤਮਿਕ ਖੋਜ ਹੈ ਕਿ ਇਸ ਜਗਤ ਵਿੱਚ ਕਿਤੇ ਵੀ ਅਨਿਆਂ ਹੁੰਦਾ ਹੀ ਨਹੀਂ। ਹੋਇਆ ਸੋ ਨਿਆਂ! ਕੁਦਰਤ ਕਦੇ ਵੀ ਨਿਆਂ ਤੋਂ ਬਾਹਰ ਗਈ ਨਹੀਂ ਹੈ। ਕਿਉਂਕਿ ਕੁਦਰਤ ਕੋਈ ਵਿਅਕਤੀ ਜਾਂ ਭਗਵਾਨ ਨਹੀਂ ਹੈ ਕਿ ਕਿਸੇ ਦਾ ਉਸ ਉੱਪਰ ਜੋਰ ਚੱਲੇ! ਕੁਦਰਤ ਯਾਨੀ ਸਾਇੰਟਿਫਿਕ ਸਰਕਮਸਟਾਂਸ਼ਿਅਲ ਐਵੀਡੈਂਸ। ਕਿੰਨੇ ਸਾਰੇ ਸੰਯੋਗ ਇਕੱਠੇ ਹੁੰਦੇ ਹਨ, ਤਾਂ ਜਾ ਕੇ ਇੱਕ ਕੰਮ ਹੁੰਦਾ ਹੈ। ਇੰਨੇ ਸਾਰੇ ਲੋਕ ਸਨ, ਉਹਨਾਂ ਵਿੱਚੋਂ ਕੁੱਝ ਹੀ ਕਿਉਂ ਮਾਰੇ ਗਏ?! ਜਿੰਨਾਂ ਦਾ ਮਰਨ ਦਾ ਹਿਸਾਬ ਸੀ, ਉਹੀ ਸ਼ਿਕਾਰ ਹੋਏ, ਮੌਤ ਦੇ ਅਤੇ ਦੁਰਘਟਨਾ ਦੇ! ਐਨ ਇੰਨਸੀਡੈਂਟ ਹੈਜ਼ ਸੋ ਮੈਨੀ ਕਾਜ਼ਜ਼ ਅਤੇ ਐਨ ਐਕਸੀਡੈਂਟ ਹੈਜ਼ ਟੂ ਮੈਨੀ ਕਾਜ਼ਜ਼! ਹਿਸਾਬ ਤੋਂ ਬਗੈਰ ਖੁਦ ਨੂੰ ਇੱਕ ਮੱਛਰ ਵੀ ਨਹੀਂ ਕੱਟ ਸਕਦਾ। ਹਿਸਾਬ ਹੈ ਤਾਂ ਹੀ ਦੰਡ (ਸਜਾ) ਆਈ ਹੈ। ਇਸ ਲਈ ਜਿਸ ਨੂੰ ਛੁੱਟਣਾ ਹੈ, ਉਸ ਨੂੰ ਤਾਂ ਇਹੀ ਗੱਲ ਸਮਝਣੀ ਹੈ ਕਿ ਖੁਦ ਦੇ ਨਾਲ ਜੋ ਹੋਇਆ ਸੋ ਨਿਆਂ ਹੀ ਹੈ।

'ਜੋ ਹੋਇਆ ਸੋ ਨਿਆਂ' ਇਸ ਗਿਆਨ ਦਾ ਜੀਵਨ ਵਿੱਚ ਜਿੰਨਾ ਉਪਯੋਗ ਹੋਵੇਗਾ, ਉਨੀਂ ਸ਼ਾਤੀ ਰਹੇਗੀ ਅਤੇ ਕਿਸੇ ਵੀ ਪ੍ਰਤੀਕੂਲਤਾ ਵਿੱਚ ਅੰਦਰ ਇੱਕ ਪਰਮਾਣੂ ਵੀ ਨਹੀਂ ਹਿੱਲੇਗਾ।

**ਡਾ. ਨੀਰੂਭੈਣ ਅਮੀਨ ਜੈ ਸੱਚਿਦਾਨੰਦ।**

# ਦਾਦਾ ਭਵਗਾਨ ਫ਼ਾਂਊਡੇਸ਼ਨ ਦੁਆਰਾ ਪ੍ਰਕਾਸ਼ਿਤ ਗ੍ਰੰਥ

## ਹਿੰਦੀ

1. ਗਿਆਨੀ ਪੁਰਖ ਦੀ ਪਹਿਚਾਣ
2. ਸਰਵ ਦੁੱਖਾਂ ਤੋਂ ਮੁਕਤੀ
3. ਕਰਮ ਦਾ ਵਿਗਿਆਨ
4. ਆਤਮ ਬੋਧ
5. ਮੈਂ ਕੌਣ ਹਾਂ?
6. ਵਰਤਮਾਨ ਤੀਰਥੰਕਰ ਸ਼੍ਰੀ ਸੀਮੰਧਰ ਸਵਾਮੀ
7. ਭੁਗਤੇ ਉਸੇ ਦੀ ਭੁੱਲ
8. ਐਡਜਸਟ ਐਵਰੀਵੇਅਰ
9. ਟਕਰਾਵ ਟਾਲ਼ੋ
10. ਹੋਇਆ ਸੋ ਨਿਆ
11. ਚਿੰਤਾ
12. ਕਰੋਧ
13. ਪ੍ਰਤੀਕ੍ਰਮਣ
14. ਦਾਦਾ ਭਗਵਾਨ ਕੌਣ?
15. ਪੈਸਿਆ ਦਾ ਵਿਹਾਰ
16. ਅੰਤ:ਕਰਣ ਦਾ ਸਵਰੂਪ
17. ਜਗਤ ਕਰਤਾ ਕੌਣ?
18. ਤ੍ਰਿਮੰਤਰ
19. ਭਾਵਨਾ ਨਾਲ ਸੁਧਰੇ ਜਨਮੋਂ-ਜਨਮ
20. ਪ੍ਰੇਮ
21. ਮਾਤਾ ਪਿਤਾ ਅਤੇ ਬੱਚਿਆਂ ਦਾ ਵਿਹਾਰ
22. ਸਮਝ ਨਾਲ ਪ੍ਰਾਪਤ ਬ੍ਰਹਮਚਰਿਆ
23. ਦਾਨ
24. ਮਾਨਵ ਧਰਮ
25. ਸੇਵਾ-ਪਰਉਪਕਾਰ
26. ਮੌਤ ਸਮੇ, ਪਹਿਲਾਂ ਅਤੇ ਬਾਅਦ
27. ਨਿਜਦੋਸ਼ ਦਰਸ਼ਨ ਨਾਲ਼... ਨਿਰਦੋਸ਼
28. ਪਤੀ-ਪਤਨੀ ਦਾ ਅਲੌਕਿਕ ਵਿਹਾਰ
29. ਕਲ਼ੇਸ਼ ਰਹਿਤ ਜੀਵਨ
30. ਗੁਰੂ-ਸ਼ਿਸ਼ਯ
31. ਅਹਿੰਸਾ
32. ਸੱਚ-ਝੂਠ ਦੇ ਰਹੱਸ
33. ਚਮਤਕਾਰ
34. ਪਾਪ-ਪੁੰਨ
35. ਵਾਣੀ, ਵਿਹਾਰ ਵਿੱਚ...
36. ਕਰਮ ਦਾ ਵਿਗਿਆਨ
37. ਆਪਤਬਾਣੀ-1
38. ਆਪਤਬਾਣੀ-3
39. ਆਪਤਬਾਣੀ -4
40. ਆਪਤਬਾਣੀ-5

* ਦਾਦਾ ਭਗਵਾਨ ਫ਼ਾਊਂਡੇਸ਼ਨ ਦੁਆਰਾ ਗੁਜਰਾਤੀ ਭਾਸ਼ਾ ਵਿੱਚ ਬਹੁਤ ਸਾਰੀਆਂ ਪੁਸਤਕਾਂ ਪ੍ਰਕਾਸ਼ਿਤ ਹੋਈਆ ਹਨ। ਵੈਬਸਾਈਟ www.dadabhagwan.org ਤੋਂ ਵੀ ਤੁਸੀਂ ਇਹ ਸਭ ਪੁਸਤਕਾਂ ਪ੍ਰਾਪਤ ਕਰ ਸਕਦੇ ਹੋ।

* ਦਾਦਾ ਭਗਵਾਨ ਫ਼ਾਉਂਡੇਸ਼ਨ ਦੁਆਰਾ ਹਰ ਮਹੀਨੇ ਹਿੰਦੀ, ਗੁਜਰਾਤੀ ਅਤੇ ਅੰਗਰੇਜੀ ਭਾਸ਼ਾ ਵਿੱਚ ਦਾਦਾਬਾਣੀ ਮੈਗਜ਼ੀਨ ਪ੍ਰਕਾਸ਼ਿਤ ਹੁੰਦੀ ਹੈ।

# ਹੋਇਆ ਸੋ ਨਿਆਂ

## ਵਿਸ਼ਵ ਦੀ ਵਿਸ਼ਾਲਤਾ, ਸ਼ਬਦਾਂ ਤੋ ਪਰੇ.....

ਸਾਰੇ ਗ੍ਰੰਥਾਂ ਵਿੱਚ ਜਿੰਨਾ ਵਰਣਨ ਹੈ, ਉਨਾ ਹੀ ਜਗਤ ਨਹੀਂ ਹੈ। ਗ੍ਰੰਥਾਂ ਵਿੱਚ ਤਾਂ ਕੁੱਝ ਹੀ ਅੰਸ਼ ਹਨ। ਬਾਕੀ, ਜਗਤ ਤਾਂ ਅਵਕਤਵਿਆ ਅਤੇ ਅਵਰਣਨੀਯ ਹੈ ਕਿ ਜੋ ਸ਼ਬਦਾਂ ਵਿੱਚ ਸਮਾ ਸਕੇ ਇਹੋ ਜਿਹਾ ਨਹੀਂ ਹੈ, ਤਾਂ ਫਿਰ ਤੁਸੀਂ ਸ਼ਬਦਾਂ ਤੋਂ ਬਾਹਰ ਕਿੱਥੋਂ ਲਿਆਉਗੇ? ਸ਼ਬਦਾਂ ਵਿੱਚ ਨਾ ਸਮਾ ਸਕੇ ਤਾਂ ਫਿਰ ਸ਼ਬਦਾਂ ਤੋਂ ਬਾਹਰ ਤੁਸੀਂ ਉਸਦਾ ਵਰਣਨ ਕਿੱਥੋਂ ਸਮਝੋਗੇ? ਜਗਤ ਇੰਨਾ ਬੜਾ, ਵਿਸ਼ਾਲ ਹੈ। ਅਤੇ ਮੈਂ ਦੇਖ ਕੇ ਬੈਠਾ ਹਾਂ। ਇਸ ਲਈ ਮੈਂ ਤੁਹਾਨੂੰ ਦੱਸ ਸਕਦਾ ਹਾਂ ਕਿ ਕਿਹੋ ਜਿਹੀ ਵਿਸ਼ਾਲਤਾ ਹੈ!

## ਕੁਦਰਤ ਤਾਂ ਹਮੇਸ਼ਾਂ ਨਿਆਂ ਵਾਲੀ ਹੀ ਹੈ

ਜੋ ਕੁਦਰਤ ਦਾ ਨਿਆਂ ਹੈ, ਉਸ ਵਿੱਚ ਇੱਕ ਛਿਣ ਦੇ ਲਈ ਵੀ ਅਨਿਆਂ ਨਹੀਂ ਹੋਇਆ। ਇਹ ਕੁਦਰਤ ਜੋ ਹੈ, ਉਹ ਇੱਕ ਛਿਣ ਦੇ ਲਈ ਵੀ ਅਨਿਆਈ ਨਹੀਂ ਹੋਈ। ਕੋਰਟ ਵਿੱਚ ਅਨਿਆਂ ਹੋਇਆ ਹੋਵੇਗਾ, ਪਰ ਕੁਦਰਤ ਕਦੇ ਅਨਿਆਂ ਵਾਲੀ ਹੋਈ ਹੀ ਨਹੀਂ। ਕੁਦਰਤ ਦਾ ਨਿਆਂ ਕਿਹੋ ਜਿਹਾ ਹੈ ਕਿ, ਜੇ ਤੁਸੀਂ ਚੋਖੇ ਇਨਸਾਨ ਹੋ ਅਤੇ ਜੇ ਅੱਜ ਤੁਸੀਂ ਚੋਰੀ ਕਰਨ ਜਾਓ ਤਾਂ ਤੁਹਾਨੂੰ ਪਹਿਲਾਂ ਹੀ ਪਕੜਵਾ ਦੇਵੇਗੀ ਅਤੇ ਜੇ ਮੈਲ਼ਾ ਇਨਸਾਨ ਹੋਵੇਗਾ ਤਾਂ ਉਸਨੂੰ ਪਹਿਲੇ ਦਿਨ ਐਨਕਰੇਜ਼ (ਹੌਂਸਲਾ-ਅਵਜਾਈ) ਕਰੇਗੀ। ਕੁਦਰਤ ਦਾ ਇਹੋ ਜਿਹਾ ਹਿਸਾਬ ਹੁੰਦਾ ਹੈ ਪਹਿਲਾਂ ਵਾਲ਼ੇ ਨੂੰ ਚੋਖਾ ਰੱਖਣਾ ਹੈ ਇਸ ਲਈ ਉਸ ਨੂੰ ਪਕੜਵਾ ਦੇਵੇਗੀ, ਉਸਨੂੰ ਹੈਲਪ ਨਹੀਂ ਕਰੇਗੀ ਅਤੇ ਦੂਸਰੇ ਵਾਲੇ ਨੂੰ ਹੈਲਪ ਕਰਦੀ ਹੀ ਰਹੇਗੀ ਅਤੇ ਬਾਅਦ ਵਿੱਚ ਇਹੋ ਜਿਹੀ ਮਾਰ ਮਾਰੇਗੀ ਕਿ ਫਿਰ ਉਹ ਉੱਪਰ ਨਹੀਂ ਉੱਠ ਸਕੇਗਾ। ਉਹ ਅਧੋਗਤੀ (ਨੀਵੀ ਗਤੀ) ਵਿੱਚ ਜਾਵੇਗਾ। ਕੁਦਰਤ ਇੱਕ ਮਿੰਟ ਵੀ ਅਨਿਆਂ ਵਾਲੀ ਨਹੀਂ ਹੋਈ। ਲੋਕ ਮੈਨੂੰ ਪੁੱਛਦੇ ਹਨ ਕਿ ਇਹ ਤੁਹਾਡੇ ਪੈਰ ਵਿੱਚ ਫਰੈਕਚਰ ਹੋਇਆ ਹੈ, ਇਹ? ਇਹ ਸਭ ਕੁਦਰਤ ਨੇ ਨਿਆਂ ਹੀ ਕੀਤਾ ਹੈ।

ਜੇ ਕੁਦਰਤ ਦੇ ਨਿਆਂ ਨੂੰ ਸਮਝੋਗੇ ਕਿ 'ਹੋਇਆ ਸੋ ਨਿਆਂ', ਤਾਂ ਤੁਸੀਂ ਇਸ ਜਗਤ ਤੋਂ ਮੁਕਤ ਹੋ ਸਕੋਗੇ ਨਹੀਂ ਤਾਂ ਜੇ ਕੁਦਰਤ ਨੂੰ ਜ਼ਰਾ ਵੀ ਅਨਿਆਂ ਵਾਲਾ ਸਮਝਿਆ ਤਾਂ ਉਹ ਤੁਹਾਡੇ ਲਈ ਜਗਤ ਵਿੱਚ ਉਲਝਣ ਦਾ ਹੀ ਕਾਰਣ ਹੈ। ਕੁਦਰਤ ਨੂੰ ਨਿਆਈ ਮੰਨਿਆ, ਉਸਦਾ ਨਾਮ ਗਿਆਨ। 'ਜੋ ਹੈ ਉਹ' ਜਾਣਨਾ, ਉਸਦਾ ਨਾਮ ਗਿਆਨ ਅਤੇ 'ਜੋ ਹੈ ਉਹ' ਨਹੀਂ ਜਾਣਨਾ, ਉਸਦਾ ਨਾਮ ਅਗਿਆਨ।

ਇੱਕ ਆਦਮੀ ਨੇ ਦੂਸਰੇ ਆਦਮੀ ਦਾ ਮਕਾਨ ਜਲਾ ਦਿੱਤਾ, ਤਾਂ ਉਸ ਸਮੇਂ ਕੋਈ ਪੁੱਛੇ ਕਿ ਭਗਵਾਨ ਇਹ ਕੀ ਹੈ? ਇਸਦਾ ਮਕਾਨ ਇਸ ਆਦਮੀ ਨੇ ਜਲਾ ਦਿੱਤਾ। ਇਹ ਨਿਆਂ ਹੈ ਜਾਂ ਅਨਿਆਂ? ਤਾਂ ਕਹਾਂਗੇ, 'ਨਿਆਂ। ਜਲਾ ਦਿੱਤਾ ਇਹੀ ਨਿਆਂ।' ਹੁਣ ਇਸ ਤੇ ਉਹ ਚਿੜਦਾ ਰਹੇ ਕਿ ਨਾਲਾਇਕ ਹੈ ਅਤੇ ਐਸਾ ਹੈ, ਵੈਸਾ ਹੈ। ਤਾਂ ਫਿਰ ਉਸ ਨੂੰ ਅਨਿਆਂ ਦਾ ਫ਼ਲ ਮਿਲੇਗਾ। ਉਹ ਨਿਆਂ ਨੂੰ ਹੀ ਅਨਿਆਂ ਕਹਿੰਦਾ ਹੇ! ਜਗਤ ਬਿਲਕੁਲ ਨਿਆਂ ਸਵਰੂਪ ਹੀ ਹੈ। ਇੱਕ ਛਿਣ ਦੇ ਲਈ ਵੀ ਇਸ ਵਿੱਚ ਅਨਿਆਂ ਨਹੀਂ ਹੁੰਦਾ।

ਜਗਤ ਵਿੱਚ ਨਿਆਂ ਲੱਭਣ ਨਾਲ ਹੀ ਤਾਂ ਸਾਰੀ ਦੁਨੀਆਂ ਵਿੱਚ ਲੜਾਈਆਂ ਹੋਈਆਂ ਹਨ। ਜਗਤ ਨਿਆਂ ਸਵਰੂਪ ਹੀ ਹੈ। ਇਸ ਲਈ ਇਸ ਜਗਤ ਵਿੱਚ ਨਿਆਂ ਲੱਭਣਾ ਹੀ ਨਹੀ। ਜੋ ਹੋਇਆ, ਸੋ ਨਿਆਂ। ਜੋ ਹੋ ਗਿਆ ਉਹੀ ਨਿਆਂ। ਇਹ ਕੋਰਟ ਆਦਿ ਸਭ ਬਣੇ, ਇਹ ਨਿਆਂ ਲੱਭਦੇ ਹਨ ਇਸ ਲਈ! ਓ ਭਾਈ, ਨਿਆਂ ਹੁੰਦਾ ਹੋਵੇਗਾ?! ਉਸਦੇ ਨਾਲੋਂ 'ਕੀ ਹੋਇਆ' ਉਸਨੂੰ ਦੇਖ! ਉਹੀ ਨਿਆਂ ਹੈ।

'ਨਿਆਂ' ਸਵਰੂਪ ਅਲੱਗ ਹੈ ਅਤੇ ਆਪਣਾ ਇਹ ਫ਼ਲ ਸਵਰੂਪ ਅਲੱਗ ਹੈ! ਨਿਆਂ-ਅਨਿਆਂ ਦਾ ਫ਼ਲ, ਉਹ ਤਾਂ ਹਿਸਾਬ ਨਾਲ ਆਉਂਦਾ ਹੈ ਅਤੇ ਅਸੀਂ ਉਸ ਨਾਲ ਨਿਆਂ ਜੁਆਇੰਟ ਕਰਨ ਜਾਂਦੇ ਹਾਂ, ਫਿਰ ਕੋਰਟ ਵਿੱਚ ਹੀ ਜਾਣਾ ਪਵੇਗਾ ਨਾ! ਅਤੇ ਉੱਥੇ ਜਾ ਕੇ, ਥੱਕ ਕੇ, ਆਖਿਰ ਵਿੱਚ ਵਾਪਸ ਹੀ ਆਉਂਣਾ ਹੈ!

ਤੁਸੀਂ ਕਿਸੇ ਨੂੰ ਇੱਕ ਗਾਲ਼ ਕੱਢੀ ਤਾਂ ਫਿਰ ਉਹ ਤੁਹਾਨੂੰ ਦੋ-ਤਿੰਨ ਗਾਲ਼ਾਂ ਕੱਢ ਦੇਵੇਗਾ, ਕਿਉਂਕਿ ਉਸਦਾ ਮਨ ਤੁਹਾਡੇ ਤੇ ਗੁੱਸਾ ਹੁੰਦਾ ਹੈ। ਤਾਂ ਲੋਕ ਕੀ ਕਹਿੰਦੇ ਹਨ? ਤੂੰ ਕਿਉਂ ਤਿੰਨ ਗਾਲ਼ਾਂ ਕੱਢੀਆਂ, ਇਸ ਨੇ ਤਾਂ ਇੱਕ ਹੀ ਕੱਢੀ ਸੀ। ਤਾਂ ਉਸ ਵਿੱਚ ਕੀ ਨਿਆਂ ਹੈ? ਉਸ ਦਾ ਸਾਨੂੰ ਤਿੰਨ ਹੀ ਦੇਣ ਦਾ ਹਿਸਾਬ ਹੋਵੇਗਾ, ਪਿਛਲਾ ਹਿਸਾਬ ਚੁਕਾ ਦਿੰਦੇ ਹਨ ਕਿ ਨਹੀਂ?

**ਪ੍ਰਸ਼ਨਕਰਤਾ** : ਹਾਂ, ਚੁਕਾ ਦਿੰਦੇ ਹਾਂ।

**ਦਾਦਾ ਸ਼੍ਰੀ** : ਵਸੂਲ ਕਰਦੇ ਹਾਂ ਜਾਂ ਨਹੀਂ ਕਰਦੇ? ਤੁਸੀਂ ਉਸਦੇ ਪਿਤਾ ਜੀ ਨੂੰ ਰੁਪਏ ਉਧਾਰ ਦਿੱਤੇ ਹੋਣ, ਪਰ ਫਿਰ ਕਦੇ ਸਾਨੂੰ ਮੌਕਾ ਮਿਲੇ ਤਾਂ ਵਸੂਲ ਕਰ ਲੈਂਦੇ ਹਾਂ ਨਾ? ਪਰ ਉਹ ਤਾਂ ਸਮਝੇਗਾ ਕਿ ਅਨਿਆਂ ਕਰ ਰਿਹਾ ਹੈ। ਉਸੀ ਤਰ੍ਹਾਂ ਕੁਦਰਤ ਦਾ ਨਿਆਂ ਹੈ। ਜੋ ਪਿਛਲਾ ਹਿਸਾਬ ਹੁੰਦਾ ਹੈ, ਉਹ ਸਾਰਾ ਇਕੱਠਾ ਕਰ ਦਿੰਦਾ ਹੈ। ਹੁਣ ਜੇ ਕੋਈ ਇਸਤਰੀ ਉਸਦੇ ਪਤੀ ਨੂੰ ਪਰੇਸ਼ਾਨ ਕਰ ਰਹੀ ਹੋਵੇ, ਤਾਂ ਉਹ ਕੁਦਰਤੀ ਨਿਆਂ ਹੈ। ਉਸਦਾ ਪਤੀ ਸਮਝਦਾ ਹੈ ਕਿ ਇਹ ਪਤਨੀ ਬਹੁਤ ਖਰਾਬ ਹੈ ਅਤੇ ਪਤਨੀ ਕੀ ਸਮਝਦੀ ਹੈ ਕਿ ਪਤੀ ਖਰਾਬ ਹੈ। ਪਰ ਇਹ ਕੁਦਰਤ ਦਾ ਨਿਆਂ ਹੀ ਹੈ।

**ਪ੍ਰਸ਼ਨਕਰਤਾ** : ਹਾਂ।

**ਦਾਦਾ ਸ਼੍ਰੀ** : ਜੇ ਤੁਸੀਂ ਸ਼ਿਕਾਇਤ ਕਰਨ ਆਉਂਦੇ ਹੋ ਤਾਂ ਮੈਂ ਸ਼ਿਕਾਇਤ ਨਹੀਂ ਸੁਣਦਾ, ਇਸ ਦਾ ਕੀ ਕਾਰਣ ਹੈ?

**ਪ੍ਰਸ਼ਨਕਰਤਾ** : ਹੁਣ ਪਤਾ ਲੱਗਾ ਕਿ ਇਹ ਨਿਆਂ ਹੈ।

## ਬੁਣਿਆ ਹੋਇਆ ਖੋਲੇ, ਕੁਦਰਤ

**ਦਾਦਾ ਸ਼੍ਰੀ** : ਇਹ ਸਾਡੀ ਖੋਜ਼ ਹੈ ਨਾ ਸਾਰੀ! ਭੁਗਤੇ ਉਸੇ ਦੀ ਭੁੱਲ। ਦੇਖੋ ਕਿੰਨੀ ਵਧੀਆ ਖੋਜ ਹੈ! ਕਿਸੇ ਦੇ ਨਾਲ ਟਕਰਾਅ ਵਿੱਚ ਨਹੀਂ ਆਉਣਾ ਅਤੇ ਵਿਹਾਰ ਵਿੱਚ ਨਿਆਂ ਨਹੀਂ ਲੱਭਣਾ।

ਨਿਯਮ ਕੀ ਹੈ ਕਿ ਜਿਵੇਂ ਬੁਣਿਆ ਹੋਵੇਗਾ, ਉਹ ਬੁਣਾਈ ਉਸੇ ਤਰ੍ਹਾਂ ਵੀ ਵਾਪਸ ਖੁੱਲੇਗੀ। ਅਨਿਆਂਪੂਰਵਕ ਬੁਣਿਆ ਹੋਇਆ ਹੋਵੇਗਾ ਤਾਂ

ਅਨਿਆਂ ਨਾਲ ਖੁੱਲੇਗਾ ਅਤੇ ਨਿਆਂ ਨਾਲ ਬੁਣਿਆ ਹੋਇਆ ਹੋਵੇਗਾ ਤਾਂ ਨਿਆਂ ਨਾਲ ਖੁੱਲੇਗਾ। ਇਸ ਤਰ੍ਹਾਂ ਇਹ ਸਾਰਾ ਬੁਣਿਆ ਹੋਇਆ ਖੁੱਲ ਰਿਹਾ ਹੈ ਅਤੇ ਬਾਅਦ ਵਿੱਚ ਲੋਕ ਉਸ ਵਿੱਚੋਂ ਨਿਆਂ ਲੱਭਦੇ ਹਨ। ਭਾਈ, ਨਿਆਂ ਕੀ ਲੱਭ ਰਿਹਾ ਹੈ, ਕੋਰਟ ਦੀ ਤਰ੍ਹਾਂ? ਓ ਭਾਈ, ਅਨਿਆਂਪੂਰਵਕ ਤੂੰ ਬੁਣਿਆ ਅਤੇ ਹੁਣ ਤੂੰ ਨਿਆਂਪੂਰਵਕ ਉਧੇੜਨ ਚੱਲਿਆਂ ਹੈਂ? ਉਹ ਕਿਵੇਂ ਸੰਭਵ ਹੈ? ਉਹ ਤਾਂ ਨੌਂ ਨਾਲ 'ਗੁਣਾਂ' ਕੀਤੇ ਹੋਏ ਵਿੱਚ ਨੌਂ ਨਾਲ 'ਭਾਗ' ਕਰੀਏ ਤਾਂ ਹੀ ਆਪਣੀ ਮੂਲ ਜਗ੍ਹਾ ਤੇ ਆਵੇਗਾ। ਕਈ ਬੁਣੀਆਂ ਹੋਈਆਂ ਉਲਝਣਾਂ ਪਈਆਂ ਹਨ। ਸੋ: ਮੇਰੇ ਸ਼ਬਦ ਜਿਸਨੇ ਪਕੜ ਲਏ ਹਨ, ਉਹ ਉਸਦਾ ਕੰਮ ਕੱਢ ਦੇਣਗੇ ਨਾ!

**ਪ੍ਰਸ਼ਨਕਰਤਾ** : ਹਾਂ ਦਾਦਾ, ਇਹ ਦੋ-ਤਿੰਨ ਸ਼ਬਦ ਪਕੜੇ ਹੋਣ ਅਤੇ ਜਗਿਆਸਾ ਵਾਲਾ ਮਨੁੱਖ ਹੋਵੇ, ਤਾਂ ਉਸਦਾ ਕੰਮ ਹੋ ਜਾਵੇਗਾ।

**ਦਾਦਾ ਸ਼੍ਰੀ** : ਕੰਮ ਹੋ ਜਾਵੇਗਾ। ਜ਼ਰੂਰਤ ਤੋਂ ਜ਼ਿਆਦਾ ਅਕਲਮੰਦ ਨਾ ਬਣੇ ਤਾਂ ਕੰਮ ਹੋ ਜਾਵੇਗਾ।

**ਪ੍ਰਸ਼ਨਕਰਤਾ** : ਵਿਹਾਰ ਵਿੱਚ 'ਤੂੰ ਨਿਆਂ ਨਾ ਲੱਭਣਾ' ਅਤੇ 'ਭੁਗਤੇ ਉਸੇ ਦੀ ਭੁੱਲ', ਇਹ ਦੋ ਸੂਤਰ ਪਕੜੇ ਹਨ।

**ਦਾਦਾ ਸ਼੍ਰੀ** : ਨਿਆਂ ਨਹੀਂ ਲੱਭਣਾ, ਜੇ ਇਹ ਸੂਤਰ ਪਕੜ ਕੇ ਰੱਖਿਆ ਤਾਂ ਉਸਦਾ ਸਭ ਆਲਰਾਈਟ ਹੋ ਜਾਵੇਗਾ। ਇਹ ਨਿਆਂ ਲੱਭਦੇ ਹਨ, ਇਸ ਲਈ ਸਾਰੀਆਂ ਉਲਝਣਾਂ ਖੜੀਆਂ ਹੋ ਜਾਂਦੀਆਂ ਹਨ।

## ਪੁੰਨਉਦੈ ਨਾਲ ਖੂਨੀ ਵੀ ਛੁੱਟੇ ਨਿਰਦੋਸ਼......

**ਪ੍ਰਸ਼ਨਕਰਤਾ**: ਕੋਈ ਕਿਸੇ ਦਾ ਖੂਨ ਕਰੇ, ਤਾਂ ਉਹ ਵੀ ਨਿਆਂ ਹੀ ਕਹਾਏਗਾ?

**ਦਾਦਾ ਸ਼੍ਰੀ** : ਨਿਆਂ ਤੋਂ ਬਾਹਰ ਤਾਂ ਕੁੱਝ ਵੀ ਨਹੀਂ ਹੁੰਦਾ। ਭਗਵਾਨ ਦੀ ਭਾਸ਼ਾ ਵਿੱਚ ਨਿਆਂ ਹੀ ਕਹਾਉਂਦਾ ਹੈ। ਸਰਕਾਰ ਦੀ ਭਾਸ਼ਾ ਵਿੱਚ ਨਹੀਂ ਕਹਾਉਂਦਾ, ਇਸ ਲੋਕਭਾਸ਼ਾ ਵਿੱਚ ਨਹੀਂ ਕਹਾਉਂਦਾ। ਲੋਕਭਾਸ਼ਾ ਵਿੱਚ ਤਾਂ

ਖ਼ੂਨ ਕਰਨ ਵਾਲੇ ਨੂੰ ਹੀ ਫੜ ਕੇ ਲਿਆਉਂਦੇ ਹਨ ਕਿ ਇਹੀ ਗੁਨਾਹਗਾਰ ਹੈ। ਅਤੇ ਭਗਵਾਨ ਦੀ ਭਾਸ਼ਾ ਵਿੱਚ ਕੀ ਕਹਿੰਦੇ ਹਨ? ਤਾਂ ਕਹਾਂਗੇ, 'ਜਿਸਦਾ ਖ਼ੂਨ ਹੋਇਆ, ਉਹੀ ਗੁਨਾਹਗਾਰ ਹੈ।' ਜੇ ਪੁੱਛੇ, 'ਇਹ ਖ਼ੂਨ ਕਰਨ ਵਾਲੇ ਦਾ ਗੁਨਾਹ ਨਹੀਂ ਹੈ?' ਤਾਂ ਕਹਾਂਗੇ, ਖ਼ੂਨ ਕਰਨ ਵਾਲਾ ਜਦੋਂ ਫੜਿਆ ਜਾਵੇਗਾ, ਉਦੋਂ ਉਹ ਗੁਨਾਹਗਾਰ ਮੰਨਿਆ ਜਾਵੇਗਾ! ਹੁਣ ਤਾਂ, ਉਹ ਨਹੀਂ ਫੜਿਆ ਗਿਆ ਹੈ ਅਤੇ ਇਹ ਫੜਿਆ ਗਿਆ! ਤੁਹਾਡੀ ਸਮਝ ਵਿੱਚ ਨਹੀਂ ਆਇਆ?

**ਪ੍ਰਸ਼ਨਕਰਤਾ :** ਕੋਰਟ ਵਿੱਚ ਕੋਈ ਮਨੁੱਖ ਖ਼ੂਨ ਕਰਕੇ ਨਿਰਦੋਸ਼ ਛੁੱਟ ਜਾਂਦਾ ਹੈ, ਉਹ ਉਸਦੇ ਪੂਰਵਕਰਮ ਦਾ ਬਦਲਾ ਲੈਂਦਾ ਹੈ ਜਾ ਫਿਰ ਆਪਣੇ ਪੁੰਨ ਦੀ ਵਜ੍ਹਾ ਨਾਲ ਉਹ ਇਸ ਤਰ੍ਹਾਂ ਛੁੱਟ ਜਾਂਦਾ ਹੈ? ਉਹ ਕੀ ਹੈ?

**ਦਾਦਾ ਸ਼੍ਰੀ :** ਪੁੰਨ ਅਤੇ ਪੂਰਵਕਰਮ ਦਾ ਬਦਲਾ, ਉਹ ਇੱਕ ਹੀ ਗੱਲ ਹੈ। ਉਸਦਾ ਪੁੰਨ ਸੀ, ਇਸ ਲਈ ਛੁੱਟ ਗਿਆ ਅਤੇ ਕਿਸੇ ਨੇ ਗੁਨਾਹ ਨਾ ਕੀਤਾ ਹੋਵੇ ਤਾਂ ਵੀ ਫਸ ਜਾਂਦਾ ਹੈ। ਜੇਲ਼ ਜਾਣਾ ਪੈਂਦਾ ਹੇ। ਉਹ ਤਾਂ ਉਸਦੇ ਪਾਪ ਦਾ ਉਦੈ ਹੈ, ਉੱਥੇ ਕੋਈ ਚਾਰਾ ਹੀ ਨਹੀਂ ਹੈ।

ਬਾਕੀ ਇਹ ਜੋ ਦੁਨੀਆਂ ਹੈ, ਇਸ ਦੀਆਂ ਕੋਰਟਾਂ ਵਿੱਚ ਸ਼ਾਇਦ ਕਦੇ ਅਨਿਆਂ ਹੋ ਸਕਦਾ ਹੈ, ਪਰ ਕੁਦਰਤ ਨੇ ਇਸ ਦੁਨੀਆਂ ਵਿੱਚ ਕਦੇ ਅਨਿਆਂ ਨਹੀਂ ਕੀਤਾ, ਨਿਆਂ ਵਿੱਚ ਹੀ ਰਹਿੰਦੀ ਹੈ। ਕੁਦਰਤ ਨਿਆਂ ਤੋਂ ਬਾਹਰ ਕਦੇ ਵੀ ਨਹੀਂ ਗਈ। ਫਿਰ ਤੂਫ਼ਾਨ ਦੋ ਆਉਣ ਜਾਂ ਇੱਕ ਆਵੇ, ਪਰ ਨਿਆਂ ਵਿੱਚ ਹੀ ਹੁੰਦਾ ਹੈ।

**ਪ੍ਰਸ਼ਨਕਰਤਾ :** ਤੁਹਾਡੀ ਦ੍ਰਿਸ਼ਟੀ ਵਿੱਚ, ਜੋ ਵਿਨਾਸ਼ ਹੁੰਦੇ ਦ੍ਰਿਸ਼ ਦਿਖਦੇ ਹਨ, ਉਹ ਸਾਡੇ ਲਈ ਸ਼੍ਰੇਅ (ਚੰਗਾ) ਹੀ ਹੈ ਨਾ?

**ਦਾਦਾ ਸ਼੍ਰੀ :** ਵਿਨਾਸ਼ ਹੁੰਦਾ ਦਿਖੇ, ਉਸ ਨੂੰ ਸ਼੍ਰੇਅ (ਚੰਗਾ) ਕਿਸ ਤਰ੍ਹਾਂ ਕਹਾਂਗੇ? ਪਰ ਵਿਨਾਸ਼ ਹੁੰਦਾ ਹੈ, ਉਹ ਨਿਯਮ ਨਾਲ ਸਹੀ ਹੈ। ਕੁਦਰਤ ਵਿਨਾਸ਼ ਕਰਦੀ ਹੈ, ਉਹ ਵੀ ਸਹੀ ਹੈ ਅਤੇ ਕੁਦਰਤ ਜਿਸਦਾ ਪੋਸ਼ਣ ਕਰਦੀ ਹੈ, ਉਹ ਵੀ ਸਹੀ ਹੈ। ਸਭ ਰੈਗੁਲਰ ਕਰਦੀ ਹੈ, ਆੱਨ ਦ ਸਟੇਜ! ਲੋਕ ਤਾਂ

ਖੁਦ ਦੇ ਸਵਾਰਥ ਨੂੰ ਲੈ ਕੇ ਸ਼ਿਕਾਇਤ ਕਰਦੇ ਹਨ ਕਿ, 'ਮੇਰੀ ਫ਼ਸਲ ਜਲ਼ ਗਈ।' ਜਦੋਂ ਕਿ ਛੋਟੀ ਫਸਲ ਵਾਲੇ ਕਹਿੰਦੇ ਹਨ ਕਿ, 'ਸਾਡੇ ਲਈ ਚੰਗਾ ਹੋਇਆ।' ਅਰਥਾਤ ਲੋਕ ਤਾਂ ਆਪਣੇ-ਆਪਣੇ ਸਵਾਰਥ ਨੂੰ ਹੀ ਗਾਉਂਦੇ ਹਨ।

**ਪ੍ਰਸ਼ਨਕਰਤਾ** : ਤੁਸੀਂ ਕਹਿੰਦੇ ਹੋ ਕਿ ਕੁਦਰਤ ਨਿਆਈ ਹੈ, ਤਾਂ ਫਿਰ ਭੂਚਾਲ ਆਉਂਦੇ ਹਨ, ਤੂਫ਼ਾਨ ਆਉਂਦੇ ਹਨ, ਅਤੀਵਰਖਾ ਹੁੰਦੀ ਹੈ, ਉਹ ਕਿਉਂ?

**ਦਾਦਾ ਸ਼੍ਰੀ** : ਉਹ ਸਭ ਨਿਆਂ ਹੀ ਹੋ ਰਿਹਾ ਹੈ। ਮੀਂਹ ਪੈਂਦਾ ਹੈ, ਫ਼ਸਲ ਪੱਕਦੀ ਹੈ, ਇਹ ਸਭ ਨਿਆਂ ਹੀ ਹੋ ਰਿਹਾ ਹੈ। ਭੂਚਾਲ ਆਉਂਦੇ ਹਨ, ਉਹ ਵੀ ਨਿਆਂ ਹੋ ਰਿਹਾ ਹੈ।

**ਪ੍ਰਸ਼ਨਕਰਤਾ** : ਉਹ ਕਿਵੇਂ?

**ਦਾਦਾ ਸ਼੍ਰੀ** : ਜਿੰਨੇ ਗੁਨਾਹਗਾਰ ਹੋਣਗੇ ਉਨਿਆਂ ਨੂੰ ਹੀ ਕੁਦਰਤ ਫੜੇਗੀ, ਦੂਸਰਿਆਂ ਨੂੰ ਨਹੀਂ। ਇਹ ਸਭ ਗੁਨਾਹਗਾਰ ਨੂੰ ਹੀ ਫੜਦੇ ਹਨ! ਇਹ ਜਗਤ ਬਿਲਕੁਲ ਡਿਸਟਰਬ ਨਹੀਂ ਹੋਇਆ ਹੈ। ਇੱਕ ਸੈਕਿੰਡ ਦੇ ਲਈ ਵੀ ਨਿਆਂ ਤੋਂ ਬਾਹਰ ਕੁੱਝ ਨਹੀਂ ਗਿਆ।

## ਜਗਤ ਵਿੱਚ ਜ਼ਰੂਰਤ ਚੋਰ ਅਤੇ ਸੱਪ ਦੀ

ਤਾਂ ਲੋਕ ਮੈਨੂੰ ਪੁੱਛਦੇ ਹਨ ਕਿ ਇਹ ਚੋਰ ਅਤੇ ਜੇਬਕਤਰੇ ਕੀ ਕਰਨ ਆਏ ਹੋਣਗੇ? ਭਗਵਾਨ ਨੇ ਇਹਨਾਂ ਨੂੰ ਕਿਉਂ ਜਨਮ ਦਿੱਤਾ ਹੋਵੇਗਾ? ਓਏ, ਇਹ ਨਾ ਹੁੰਦੇ ਤਾਂ ਤੁਹਾਡੀਆਂ ਜੇਬਾਂ ਕੌਣ ਖਾਲੀ ਕਰੇਗਾ? ਭਗਵਾਨ ਕੀ ਖੁਦ ਆਉਂਣਗੇ? ਤੁਹਾਡਾ ਚੋਰੀ ਦਾ ਧਨ ਕੌਣ ਪਕੜੇਗਾ? ਤੁਹਾਡਾ ਕਾਲ਼ਾ ਧਨ ਹੋਵੇਗਾ ਤਾਂ ਕੌਣ ਲੈ ਕੇ ਜਾਵੇਗਾ? ਉਹ ਵਿਚਾਰੇ ਤਾਂ ਨਿਮਿਤ ਹਨ। ਸੋ: ਇਹਨਾਂ ਸਭ ਦੀ ਜ਼ਰੂਰਤ ਹੈ।

**ਪ੍ਰਸ਼ਨਕਰਤਾ** : ਕਿਸੇ ਦੀ ਪਸੀਨੇ ਦੀ ਕਮਾਈ ਵੀ ਚਲੀ ਜਾਂਦੀ ਹੈ।

**ਦਾਦਾ ਸ਼੍ਰੀ :** ਉਹ ਤਾਂ ਇਸ ਜਨਮ ਦੀ ਪਸੀਨੇ ਦੀ ਕਮਾਈ ਹੈ, ਪਰ ਪਹਿਲਾਂ ਦਾ ਸਾਰਾ ਹਿਸਾਬ ਹੈ ਨਾ! ਵਹੀ ਖਾਤਾ ਬਾਕੀ ਹੈ ਇਸਲਈ, ਨਹੀਂ ਤਾਂ ਕੋਈ ਕਦੇ ਵੀ ਸਾਡਾ ਕੁੱਝ ਵੀ ਨਹੀਂ ਲੈ ਸਕਦਾ। ਕਿਸੇ ਤੋਂ ਲੈ ਸਕੇ, ਇਸ ਤਰ੍ਹਾਂ ਦੀ ਸ਼ਕਤੀ ਹੀ ਨਹੀਂ ਹੈ। ਅਤੇ ਲੈ ਲੈਣਾ ਉਹ ਤਾਂ ਸਾਡਾ ਕੁੱਝ ਅਗਲਾ-ਪਿਛਲਾ ਹਿਸਾਬ ਹੈ। ਇਸ ਦੁਨੀਆਂ ਵਿੱਚ ਕੋਈ ਪੈਦਾ ਨਹੀਂ ਹੋਇਆ ਕਿ ਜੋ ਕਿਸੇ ਦਾ ਕੁੱਝ ਕਰ ਸਕੇ। ਇੰਨਾ ਨਿਯਮ ਵਾਲਾ ਜਗਤ ਹੈ। ਬਹੁਤ ਨਿਯਮ ਵਾਲਾ ਜਗਤ ਹੈ। ਇਹ ਪੂਰਾ ਮੈਦਾਨ ਸੱਪਾਂ ਨਾਲ ਭਰਿਆ ਹੋਵੇ, ਪਰ ਸੱਪ ਸਾਨੂੰ ਛੂਹ ਨਹੀਂ ਸਕਦੇ, ਇੰਨਾ ਨਿਯਮ ਵਾਲਾ ਜਗਤ ਹੈ। ਬਹੁਤ ਹਿਸਾਬ ਵਾਲਾ ਜਗਤ ਹੈ। ਇਹ ਜਗਤ ਬਹੁਤ ਸੁੰਦਰ ਹੈ, ਨਿਆਂ ਸਰੂਪ ਹੈ ਪਰ ਲੋਕਾਂ ਦੀ ਸਮਝ ਵਿੱਚ ਨਹੀਂ ਆਉਂਦਾ।

## ਕਾਰਣ ਦਾ ਪਤਾ ਚੱਲੇ, ਪਰਿਣਾਮ ਤੋਂ

ਇਹ ਸਭ ਰਿਜ਼ਲਟ ਹੈ। ਜਿਵੇਂ ਪਰੀਖਿਆ ਦਾ ਰਿਜ਼ਲਟ ਆਉਂਦਾ ਹੈ ਨਾ, ਇਹ ਮੈਥਮੈਟਿਸ (ਗਣਿਤ) ਵਿੱਚੋਂ ਸੌ ਵਿੱਚੋਂ ਪਚਾਂਨਵੇ ਮਾਰਕਸ ਆਉਣ ਅਤੇ ਇੰਗਲਿਸ਼ ਵਿੱਚੋਂ ਸੌ ਮਾਰਕਸ ਵਿੱਚੋਂ ਪੱਚੀ ਮਾਰਕਸ ਆਉਣ। ਤਾਂ ਕੀ ਸਾਨੂੰ ਪਤਾ ਨਹੀਂ ਚੱਲੇਗਾ ਕਿ ਇਸ ਵਿੱਚ ਕਿੱਥੇ ਭੁੱਲ ਰਹਿ ਗਈ ਹੈ? ਇਸ ਪਰਿਣਾਮ ਤੋਂ, ਕਿਸ ਕਾਰਣ ਭੁੱਲ ਹੋਈ ਉਹ ਸਾਨੂੰ ਪਤਾ ਚੱਲੇਗਾ ਨਾ? ਇਹ ਸਾਰੇ ਸੰਯੋਗ ਜੋ ਇੱਕਠਾ ਹੁੰਦੇ ਹਨ, ਉਹ ਸਾਰੇ ਪਰਿਣਾਮ ਹਨ। ਅਤੇ ਉਸ ਪਰਿਣਾਮ ਤੋਂ, ਕੀ ਕਾੱਜ਼ ਸਨ, ਇਹ ਵੀ ਸਾਨੂੰ ਪਤਾ ਚਲਦਾ ਹੈ।

ਇਸ ਰਾਸਤੇ ਤੇ ਸਾਰੇ ਲੋਕਾਂ ਦਾ ਆਉਣਾ-ਜਾਣਾ ਹੋਵੇ ਅਤੇ ਕਿੱਕਰ ਦਾ ਕੰਢਾ ਇਸ ਤਰ੍ਹਾਂ ਸਿੱਧਾ ਪਿਆ ਹੋਵੇ, ਬਹੁਤ ਲੋਕ ਆਉਂਣ-ਜਾਣ ਪਰ ਕੰਢਾ ਉਸੇ ਤਰ੍ਹਾਂ ਪਿਆ ਰਹਿੰਦਾ ਹੈ। ਉਂਞ ਤਾਂ ਤੁਸੀਂ ਕਦੇ ਵੀ ਬੂਟ-ਚੱਪਲ ਪਹਿਨੇ ਬਿਨਾਂ ਘਰ ਤੋਂ ਨਹੀਂ ਨਿਕਲਦੇ ਪਰ ਉਸ ਦਿਨ ਕਿਸੇ ਦੇ ਉੱਥੇ ਗਏ ਅਤੇ ਰੌਲ਼ਾਂ ਪੈ ਜਾਵੇ ਕਿ ਚੋਰ ਆਇਆ, ਚੋਰ ਆਇਆ, ਤਾਂ ਤੁਸੀਂ ਨੰਗੇ ਪੈਰ ਦੌੜੇ ਅਤੇ ਕੰਢਾ ਤੁਹਾਡੇ ਪੈਰ ਵਿੱਚ ਲੱਗ ਜਾਵੇ। ਤਾਂ ਉਹ ਤੁਹਾਡਾ ਹਿਸਾਬ! ਉਹ ਵੀ ਇਸ ਤਰ੍ਹਾਂ ਕਿ ਆਰਪਾਰ ਨਿਕਲ ਜਾਵੇ, ਇਸ ਤਰ੍ਹਾਂ ਲੱਗੇ!

ਹੁਣ ਇਹ ਸੰਯੋਗ ਕੌਣ ਇਕੱਠੇ ਕਰ ਦਿੰਦਾ ਹੈ? ਇਹ 'ਵਿਵਸਥਿਤ ਸ਼ਕਤੀ (ਸਾਇੰਟਿਫਿਕ ਸਰਕਮਸਟਾਂਸ਼ਿਅਲ ਐਵੀਡੈਂਸ) ਇਕੱਠੇ ਕਰ ਦਿੰਦਾ ਹੈ।

## ਕੁਦਰਤ ਦੇ ਕਾਨੂੰਨ

ਮੁੰਬਈ ਦੇ ਫੋਰਟ ਏਰੀਆ ਵਿੱਚ ਤੁਹਾਡੀ ਸੋਨੇ ਦੀ ਚੈਨ ਵਾਲ਼ੀ ਘੜੀ ਖੋ ਜਾਵੇ ਅਤੇ ਤੁਸੀਂ ਘਰ ਆ ਕੇ ਇਹ ਮੰਨ ਲਵੋ ਕਿ 'ਭਾਈ, ਹੁਣ ਉਹ ਮੇਰੇ ਹੱਥ ਨਹੀਂ ਲੱਗੇਗੀ।' ਪਰ ਦੋ ਦਿਨ ਬਾਅਦ ਅਖਬਾਰ ਵਿੱਚ ਆਵੇ ਕਿ ਜਿਸਦੀ ਘੜੀ ਹੋਵੇ, ਉਹ ਸਬੂਤ ਦੇ ਕੇ ਸਾਡੇ ਤੋਂ ਲੈ ਜਾਵੇ ਅਤੇ ਵਿਗਿਆਪਨ ਦੇ ਪੈਸੇ ਦੇ ਜਾਵੇ। ਅਰਥਾਤ ਜਿਸਦਾ ਹੈ, ਉਸ ਨੂੰ ਕੋਈ ਲੈ ਨਹੀਂ ਸਕਦਾ। ਜਿਸਦਾ ਨਹੀਂ ਹੈ, ਉਸਨੂੰ ਮਿਲਣ ਵਾਲਾ ਨਹੀਂ। ਇੱਕ ਪਰਸੈਂਟ ਵੀ ਕਿਸੇ ਤਰ੍ਹਾਂ ਅੱਗੇ-ਪਿੱਛੇ ਨਹੀਂ ਕਰ ਸਕਦੇ। ਇੰਨਾ ਨਿਯਮਬੱਧ ਜਗਤ ਹੈ। ਕੋਰਟ ਕਿਹੋ ਜਿਹੀ ਵੀ ਹੋਵੇਗੀ ਪਰ ਉਹ ਕੋਰਟ ਕਲਿਯੁਗ ਦੇ ਆਧਾਰ ਤੇ ਹੋਵੇਗੀ, ਪਰ ਇਹ ਕੁਦਰਤ ਨਿਯਮ ਦੇ ਅਧੀਨ ਹੈ। ਕੋਰਟ ਦੇ ਕਾਨੂੰਨ ਭੰਗ ਕੀਤੇ ਹੋਣਗੇ ਤਾਂ ਕੋਰਟ ਦੇ ਗੁਨਾਹਗਾਰ ਬਣੋਗੇ, ਪਰ ਕੁਦਰਤ ਦੇ ਕਾਨੂੰਨ ਨਾ ਤੋੜਨਾ।

## ਇਹ ਤਾਂ ਹਨ ਖੁਦ ਦੇ ਹੀ ਪ੍ਰੋਜੈਕਸ਼ਨ

ਇਹ ਸਾਰਾ ਪ੍ਰੋਜੈਕਸ਼ਨ ਤੁਹਾਡਾ ਹੀ ਹੈ। ਲੋਕਾਂ ਨੂੰ ਕਿਉਂ ਦੋਸ਼ ਦੇਈਏ?

**ਪ੍ਰਸ਼ਨਕਰਤਾ :** ਕਿਰਿਆ ਦੀ ਪ੍ਰਤੀਕਿਰਿਆ ਹੈ ਇਹ?

**ਦਾਦਾ ਸ਼੍ਰੀ :** ਇਸ ਨੂੰ ਪ੍ਰਤੀਕਿਰਿਆ ਨਹੀਂ ਕਹਿੰਦੇ। ਪਰ ਇਹ ਸਾਰਾ ਪ੍ਰੋਜੈਕਸ਼ਨ ਤੁਹਾਡਾ ਹੈ। ਪ੍ਰਤੀਕਿਰਿਆ ਕਹੋ ਤਾਂ ਫਿਰ 'ਐਕਸ਼ਨ ਐਂਡ ਰਿਐਕਸ਼ਨ ਆਰ ਇਕੁਅਲ ਐਂਡ ਆੱਪਜ਼ਿਟ' ਹੋਵੇਗਾ।

ਇਹ ਤਾਂ ਦ੍ਰਿਸ਼ਟਾਂਤ ਦੇ ਰਹੇ ਹਾਂ, ਸਿਮਿਲੀ (ਉਦਾਹਰਣ) ਦੇ ਰਹੇ ਹਾਂ। ਤੁਹਾਡਾ ਹੀ ਪ੍ਰੋਜੈਕਸ਼ਨ ਹੈ ਇਹ। ਹੋਰ ਕਿਸੇ ਦਾ ਹੱਥ ਨਹੀਂ ਹੈ ਇਸ ਲਈ ਤੁਹਾਨੂੰ ਸਾਵਧਾਨ ਰਹਿਣਾ ਚਾਹੀਦਾ ਹੈ ਕਿ ਇਹ ਸਾਰੀ ਜ਼ਿੰਮੇਦਾਰੀ ਮੇਰੇ

ਉੱਪਰ ਹੈ। ਜਿੰਮੇਦਾਰੀ ਸਮਝਣ ਤੋਂ ਬਾਅਦ ਘਰ ਵਿੱਚ ਵਰਤਾਓ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ?

**ਪ੍ਰਸ਼ਨਕਰਤਾ** : ਉਸ ਤਰ੍ਹਾਂ ਦਾ ਵਰਤਾਵ ਕਰਨਾ ਚਾਹੀਦਾ ਹੈ।

**ਦਾਦਾ ਸ਼੍ਰੀ** : ਹਾਂ, ਖੁਦ ਦੀ ਜਿੰਮੇਦਾਰੀ ਸਮਝੇ। ਨਹੀਂ ਤਾਂ ਉਹ ਕਹੇਗਾ ਕਿ ਭਗਵਾਨ ਦੀ ਭਗਤੀ ਕਰੋਗੇ ਤਾਂ ਸਭ ਚਲਾ ਜਾਵੇਗਾ! ਲੋਕਾਂ ਨੇ ਭਗਵਾਨ ਦੇ ਨਾਮ ਤੇ ਪੋਲ (ਘੋਟਾਲਾ, ਗੜਬੜ) ਕੀਤੀ ਹੈ। ਜਿੰਮੇਦਾਰੀ ਖੁਦ ਦੀ ਹੈ। ਹੋਲ ਐਂਡ ਸੋਲ ਰਿਸਪੌਂਸੀਬਲ । ਖੁਦ ਦਾ ਹੀ ਪ੍ਰੋਜੈਕਸ਼ਨ ਹੈ ਨਾ!

ਕੋਈ ਦੁੱਖ ਦੇਵੇ ਤਾਂ ਜਮ੍ਹਾ ਕਰ ਲੈਣਾ। ਜੋ ਤੁਸੀਂ ਪਹਿਲਾਂ ਦਿੱਤਾ ਹੋਵੇਗਾ, ਉਹੀ ਵਾਪਸ ਜਮ੍ਹਾ ਕਰਨਾ ਹੈ। ਕਿਉਂਕਿ ਬਿਨਾਂ ਵਜ੍ਹਾ ਕੋਈ ਕਿਸੇ ਨੂੰ ਦੁੱਖ ਪਹੁੰਚਾ ਸਕੇ, ਇੱਥੇ ਇਸ ਤਰ੍ਹਾਂ ਦਾ ਕਾਨੂੰਨ ਹੀ ਨਹੀਂ ਹੈ। ਉਸਦੇ ਪਿੱਛੇ ਕਾਜ਼ (ਕਾਰਣ) ਹੋਣੇ ਚਾਹੀਦੇ ਹਨ। ਇਸ ਲਈ ਜਮ੍ਹਾ ਕਰ ਲੈਣਾ।

## ਜਿਸ ਨੇ ਜਗਤ ਵਿਚੋਂ ਭੱਜ ਛੁੱਟਣਾ ਹੈ, ਉਸਨੂੰ....

ਫਿਰ ਕਦੇ ਦਾਲ ਵਿੱਚ ਨਮਕ ਜ਼ਿਆਦਾ ਪੈ ਗਿਆ ਹੋਵੇ ਤਾਂ ਉਹ ਵੀ ਨਿਆਂ ਹੈ!

**ਪ੍ਰਸ਼ਨਕਰਤਾ** : ਕੀ ਹੋ ਰਿਹਾ ਹੈ? ਉਸ ਨੂੰ ਦੇਖਣਾ, ਇਹ ਤੁਸੀਂ ਕਿਹਾ ਹੈ, ਤਾਂ ਫਿਰ ਨਿਆਂ ਕਰਨ ਦਾ ਸਵਾਲ ਹੀ ਕਿੱਥੇ ਰਿਹਾ?

**ਦਾਦਾ ਸ਼੍ਰੀ** : ਨਿਆਂ, ਮੈਂ ਜ਼ਰਾ ਅਲੱਗ ਕਹਿਣਾ ਚਾਹੁੰਦਾ ਹਾਂ। ਦੇਖੋ ਨਾ, ਉਹਨਾਂ ਦੇ ਹੱਥ ਜ਼ਰਾ ਮਿੱਟੀ ਤੇ ਤੇਲ ਵਾਲੇ ਹੋਣਗੇ, ਉਸੇ ਹੱਥ ਨਾਲ ਲੋਟਾ ਉਠਾਇਆ ਹੋਵੇਗਾ। ਇਸ ਲਈ ਮਿੱਟੀ ਦੇ ਤੇਲ ਦੀ ਬਦਬੂ ਆ ਰਹੀ ਸੀ। ਹੁਣ ਮੈਂ ਤਾਂ ਜ਼ਰਾ ਪਾਣੀ ਪੀਣ ਗਿਆ, ਤਾਂ ਮੈਨੂੰ ਮਿੱਟੀ ਦੇ ਤੇਲ ਦੀ ਬਦਬੂ ਆਈ। ਇਹੋ ਜਿਹੇ ਵਿੱਚ ਅਸੀਂ 'ਦੇਖਦੇ ਅਤੇ ਜਾਣਦੇ ਹਾਂ' ਕਿ ਇਹ ਕੀ ਹੋਇਆ! ਫਿਰ ਨਿਆਂ ਕੀ ਹੋਣਾ ਚਾਹੀਦਾ ਹੈ? ਕਿ ਸਾਡੇ ਹਿੱਸੇ ਵਿੱਚ ਇਹ ਕਿੱਥੋਂ ਆਇਆ? ਪਹਿਲਾਂ ਕਦੇ ਵੀ ਨਹੀਂ ਆਇਆ ਸੀ ਅਤੇ ਇਹ ਅੱਜ ਕਿੱਥੋਂ ਆਇਆ? ਯਾਨੀ ਇਹ ਸਾਡਾ ਹੀ ਹਿਸਾਬ ਹੈ। ਇਸ ਲਈ ਇਸ

ਹਿਸਾਬ ਨੂੰ ਪੂਰਾ ਕਰ ਦਿਓ। ਪਰ ਉਹ ਕਿਸੇ ਨੂੰ ਪਤਾ ਨਾ ਚੱਲੇ, ਇਸ ਤਰ੍ਹਾਂ ਪੂਰਾ ਕਰ ਦੇਣਾ। ਫਿਰ ਸਵੇਰੇ ਉੱਠਣ ਤੋਂ ਬਾਅਦ, ਉਹ ਭੈਣ ਆਵੇ ਅਤੇ ਫਿਰ ਉਹੀ ਪਾਣੀ ਮੰਗਵਾ ਕੇ ਦੇਵੇ ਤਾਂ ਅਸੀਂ ਫਿਰ ਉਸ ਨੂੰ ਪੀ ਜਾਵਾਂਗੇ। ਪਰ ਕੋਈ ਜਾਣ ਨਹੀਂ ਸਕੇਗਾ। ਹੁਣ ਅਗਿਆਨੀ ਇਸ ਜਗ੍ਹਾ ਤੇ ਕੀ ਕਰੇਗਾ?

**ਪ੍ਰਸ਼ਨਕਰਤਾ :** ਰੌਲ਼ਾ ਪਾ ਦੇਵੇਗਾ।

**ਦਾਦਾ ਸ਼੍ਰੀ :** ਘਰ ਦੇ ਸਾਰੇ ਲੋਕਾਂ ਨੂੰ ਪਤਾ ਚਲ ਜਾਵੇਗਾ ਕਿ ਅੱਜ ਸੇਠ ਜੀ ਦੇ ਪਾਣੀ ਵਿੱਚ ਕੈਰੋਸੀਨ ਪੈ ਗਿਆ।

**ਪ੍ਰਸ਼ਨਕਰਤਾ :** ਪੂਰਾ ਘਰ ਹਿੱਲ ਜਾਵੇਗਾ!

**ਦਾਦਾ ਸ਼੍ਰੀ :** ਓਏ, ਸਭ ਨੂੰ ਪਾਗਲ ਕਰ ਦੇਵੇ! ਤੇ ਫਿਰ ਪਤਨੀ ਤਾਂ ਵਿਚਾਰੀ ਚਾਹ ਵਿੱਚ ਸ਼ੱਕਰ ਪਾਉਣਾ ਹੀ ਭੁੱਲ ਜਾਵੇ! ਇੱਕ ਵਾਰ ਹਿੱਲ ਉੱਠੇ ਤਾਂ ਫਿਰ ਕੀ ਹੋਵੇਗਾ? ਬਾਕੀ ਸਾਰੀਆਂ ਗੱਲਾਂ ਵਿੱਚ ਵੀ ਹਿੱਲ ਉਠਾਂਗੇ।

**ਪ੍ਰਸ਼ਨਕਰਤਾ :** ਦਾਦਾ, ਉਸ ਵਿੱਚ ਅਸੀਂ ਸ਼ਿਕਾਇਤ ਨਾ ਕਰੀਏ ਉਹ ਤਾਂ ਠੀਕ ਹੈ, ਪਰ ਬਾਅਦ ਵਿੱਚ ਸ਼ਾਂਤ ਚਿੱਤ ਨਾਲ ਘਰ ਵਾਲਿਆਂ ਨੂੰ ਕਹਿਣਾ ਤਾਂ ਚਾਹੀਦਾ ਹੈ ਨਾ ਕਿ ਭਾਈ, ਪਾਣੀ ਵਿੱਚ ਕੈਰੋਸੀਨ ਆ ਗਿਆ ਸੀ। ਅੱਗੇ ਤੋਂ ਧਿਆਨ ਰੱਖਣਾ।

**ਦਾਦਾ ਸ਼੍ਰੀ :** ਉਹ ਕਦੋਂ ਕਹਿਣਾ ਚਾਹੀਦਾ ਹੈ? ਚਾਹ-ਨਾਸ਼ਤਾ ਕਰਦੇ ਹੋਈਏ, ਹਾਸੀ-ਮਜ਼ਾਕ ਕਰਦੇ ਹੋਈਏ, ਉਦੋਂ ਹੱਸਦੇ-ਹੱਸਦੇ ਗੱਲ ਕਰ ਸਕਦੇ ਹਾਂ।

ਜਿਵੇਂ ਹੁਣ ਅਸੀਂ ਇਹ ਗੱਲ ਜ਼ਾਹਿਰ ਕੀਤੀ ਨਾ? ਇਸੇ ਤਰ੍ਹਾਂ ਜਦੋ ਹੱਸਦੇ ਹੋਈਏ ਤਾਂ ਗੱਲ ਕਰ ਸਕਦੇ ਹਾਂ।

**ਪ੍ਰਸ਼ਨਕਰਤਾ :** ਅਰਥਾਤ ਸਾਹਮਣੇ ਵਾਲੇ ਨੂੰ ਚੋਟ ਨਾ ਪਹੁੰਚੇ, ਇਸ ਤਰ੍ਹਾਂ ਕਹਿਣਾ ਚਾਹੀਦਾ ਹੈ ਨਾ?

**ਦਾਦਾ ਸ਼੍ਰੀ :** ਹਾਂ, ਇਸ ਤਰ੍ਹਾਂ ਕਿਹਾ ਜਾਵੇ ਤਾਂ ਉਹ ਸਾਹਮਣੇ ਵਾਲੇ ਨੂੰ ਹੈਲਪ ਕਰੇਗਾ। ਪਰ ਸਭ ਤੋਂ ਵਧੀਆ ਰਸਤਾ ਤਾਂ ਇਹ ਹੀ ਹੈ ਕਿ ਮੇਰੀ ਵੀ ਚੁੱਪ ਤੇ ਤੇਰੀ ਵੀ ਚੁੱਪ! ਉਸਦੇ ਵਰਗਾ ਇੱਕ ਵੀ ਨਹੀਂ। ਕਿਉਂਕਿ ਜਿਸ ਨੂੰ ਇਸ ਸੰਸਾਰ ਤੋਂ ਛੁੱਟਣਾ ਹੈ, ਉਹ ਜ਼ਰਾ ਵੀ ਸ਼ਿਕਾਇਤ ਨਹੀਂ ਕਰੇਗਾ।

**ਪ੍ਰਸ਼ਨਕਰਤਾ :** ਸਲਾਹ ਦੇ ਤੌਰ ਤੇ ਵੀ ਨਾ ਕਹੀਏ? ਕੀ ਉਥੇ ਚੁੱਪ ਰਹਿਣਾ ਚਾਹੀਦਾ ਹੈ?

**ਦਾਦਾ ਸ਼੍ਰੀ :** ਉਹ ਉਸਦਾ ਸਾਰਾ ਹਿਸਾਬ ਲੈ ਕੇ ਆਇਆ ਹੈ। ਸਮਝਦਾਰ ਬਣਨ ਦਾ ਸਾਰਾ ਹਿਸਾਬ ਵੀ ਉਹ ਲੈ ਕੇ ਹੀ ਆਇਆ ਹੈ।

ਅਸੀਂ ਕੀ ਕਹਿੰਦੇ ਹਾਂ ਕਿ ਇੱਥੋਂ ਜਾਣਾ ਹੋਵੇ ਤਾਂ ਭੱਜੋ, ਛੁੱਟੋ। ਅਤੇ ਭੱਜ ਜਾਣਾ ਹੋਵੇ ਤਾਂ ਕੁੱਝ ਬੋਲਣਾ ਨਹੀਂ। ਜੇ ਰਾਤ ਨੂੰ ਭੱਜ ਜਾਣਾ ਹੋਵੇ ਤੇ ਰੌਲ਼ਾ ਪਾਵੇ ਤਾਂ ਫੜ ਲੈਣਗੇ ਨਾ!

## ਭਗਵਾਨ ਦੇ ਉੱਥੇ ਕਿਵੇਂ ਹੁੰਦਾ ਹੈ?

ਭਗਵਾਨ ਨਿਆਂ ਸਵਰੂਪ ਨਹੀਂ ਹੈ ਅਤੇ ਭਗਵਾਨ ਅਨਿਆਂ ਸਵਰੂਪ ਵੀ ਨਹੀਂ ਹੈ। ਕਿਸੇ ਨੂੰ ਦੁੱਖ ਨਾ ਹੋਵੇ, ਇਹੀ ਭਗਵਾਨ ਦੀ ਭਾਸ਼ਾ ਹੈ। ਨਿਆਂ-ਅਨਿਆਂ ਤਾਂ ਲੋਕਭਾਸ਼ਾ ਹੈ।

ਚੋਰ, ਚੋਰੀ ਕਰਨ ਨੂੰ ਧਰਮ ਮੰਨਦਾ ਹੈ, ਦਾਨੀ, ਦਾਨ ਦੇਣ ਨੂੰ ਧਰਮ ਮੰਨਦਾ ਹੈ। ਉਹ ਲੋਕਭਾਸ਼ਾ ਹੈ, ਭਗਵਾਨ ਦੀ ਭਾਸ਼ਾ ਨਹੀਂ ਹੈ। ਭਗਵਾਨ ਦੇ ਉਥੇ ਐਸਾ ਵੈਸਾ ਕੁੱਝ ਹੈ ਹੀ ਨਹੀਂ। ਭਗਵਾਨ ਦੇ ਉੱਥੇ ਤਾਂ ਇੰਨਾ ਹੀ ਹੈ ਕਿ, 'ਕਿਸੇ ਜੀਵ ਨੂੰ ਦੁੱਖ ਨਾ ਹੋਵੇ, ਇਹੀ ਸਾਡੀ ਆਗਿਆ ਹੈ।'

ਨਿਆਂ-ਅਨਿਆਂ ਤਾਂ ਕੁਦਰਤ ਹੀ ਦੇਖਦੀ ਹੈ। ਬਾਕੀ, ਇੱਥੇ ਜੋ ਜਗਤ ਦਾ ਨਿਆਂ-ਅਨਿਆਂ ਹੈ, ਉਹ ਦੁਸ਼ਮਣਾਂ ਨੂੰ, ਗੁਨਾਹਗਾਰਾਂ ਨੂੰ ਹੈਲਪ ਕਰਦਾ ਹੈ। ਕਹਿਣਗੇ, 'ਹੋਵੇਗਾ ਵਿਚਾਰਾ, ਜਾਣ ਦਿਉ ਨਾ!' ਤਾਂ ਗੁਨਾਹਗਾਰ ਵੀ ਛੁੱਟ ਜਾਂਦਾ ਹੈ। 'ਏਦਾਂ ਹੀ ਹੁੰਦਾ ਹੈ' ਕਹਿਣਗੇ। ਬਾਕੀ, ਕੁਦਰਤ ਦਾ

ਨਿਆਂ, ਉਸ ਵਿੱਚ ਤਾਂ ਕੋਈ ਚਾਰਾ ਹੀ ਨਹੀਂ ਹੈ। ਉਸ ਵਿੱਚ ਕਿਸੇ ਦੀ ਨਹੀਂ ਚਲਦੀ!

## ਨਿੱਜ ਦੋਸ਼ ਦਿਖਾਏ ਅਨਿਆਂ

ਕੇਵਲ ਖੁਦ ਦੇ ਦੋਸ਼ ਦੇ ਕਾਰਣ ਪੂਰਾ ਜਗਤ ਅਨਿਯਮ ਵਾਲਾ ਲੱਗਦਾ ਹੈ। ਇੱਕ ਛਿਣ ਦੇ ਲਈ ਵੀ ਅਨਿਯਮ ਵਾਲਾ ਹੋਇਆ ਹੀ ਨਹੀਂ। ਬਿਲਕੁਲ ਨਿਆਂ ਵਿੱਚ ਹੀ ਰਹਿੰਦਾ ਹੈ। ਇੱਥੇ ਦੀ ਕੋਰਟ ਦੇ ਨਿਆਂ ਵਿੱਚ ਫ਼ਰਕ ਪੈ ਜਾਵੇ, ਉਹ ਗਲਤ ਨਿਕਲ਼ੇ ਪਰ ਇਸ ਕੁਦਰਤ ਦੇ ਨਿਆਂ ਵਿੱਚ ਫ਼ਰਕ ਨਹੀਂ ਹੁੰਦਾ।

**ਪ੍ਰਸ਼ਨਕਰਤਾ :** ਕੋਰਟ ਦਾ ਨਿਆਂ, ਉਹ ਕੁਦਰਤ ਦਾ ਨਿਆਂ ਹੈ ਜਾਂ ਨਹੀਂ?

**ਦਾਦਾ ਸ਼੍ਰੀ :** ਉਹ ਸਭ ਕੁਦਰਤ ਹੀ ਹੈ। ਪਰ ਕੋਰਟ ਵਿੱਚ ਸਾਨੂੰ ਇਸ ਤਰ੍ਹਾਂ ਲੱਗੇ ਕਿ ਇਸ ਜੱਜ ਨੇ ਇਸ ਤਰ੍ਹਾਂ ਕੀਤਾ। ਏਦਾਂ ਕੁਦਰਤ ਵਿੱਚ ਨਹੀਂ ਲੱਗਦਾ ਨਾ? ਪਰ ਉਹ ਤਾਂ ਬੁੱਧੀ ਦੀ ਤਕਰਾਰ ਹੈ!

**ਪ੍ਰਸ਼ਨਕਰਤਾ :** ਤੁਸੀਂ ਕੁਦਰਤ ਦੇ ਨਿਆਂ ਦੀ ਤੁਲਨਾ ਕੰਪਿਊਟਰ ਨਾਲ ਕੀਤੀ ਪਰ ਕੰਪਿਊਟਰ ਤਾਂ ਮੈਕੇਨੀਕਲ ਹੁੰਦਾ ਹੈ।

**ਦਾਦਾ ਸ਼੍ਰੀ :** ਸਮਝਾਉਣ ਦੇ ਲਈ ਉਸ ਵਰਗਾ ਹੋਰ ਕੋਈ ਸਾਧਨ ਨਹੀਂ ਹੈ ਨਾ, ਇਸ ਲਈ ਮੈਂ ਇਹ ਸਿਮਲੀ (ਉਦਾਹਰਣ) ਦਿੱਤੀ ਹੈ। ਬਾਕੀ, ਕੰਪਿਊਟਰ ਤਾਂ ਕਹਿਣ ਦੇ ਲਈ ਹੈ ਕਿ ਜਿਵੇਂ ਕੰਪਿਊਟਰ ਵਿੱਚ ਫੀਡ ਕਰਦੇ ਹਾਂ, ਉਸੇ ਤਰ੍ਹਾਂ ਇਸ ਵਿੱਚ ਖੁਦ ਦੇ ਭਾਵ ਪੈਂਦੇ ਹਨ। ਮਤਲਬ ਇੱਕ ਜਨਮ ਦੇ ਭਾਵਕਰਮ ਪਾਉਣ ਤੋਂ ਬਾਅਦ ਦੂਸਰੇ ਜਨਮ ਵਿੱਚ ਉਸਦਾ ਪਰਿਣਾਮ ਆਉਂਦਾ ਹੈ। ਉਦੋਂ ਉਸਦਾ ਵਿਸਰਜਨ ਹੁੰਦਾ ਹੈ। ਉਹ ਇਸ 'ਵਿਵਸਥਿਤ ਸ਼ਕਤੀ' ਦੇ ਹੱਥ ਵਿੱਚ ਹੈ। ਉਹ ਐਗਜ਼ੈਕਟ ਨਿਆਂ ਹੀ ਕਰਦੀ ਹੈ। ਜਿਵੇਂ ਨਿਆਂ ਵਿੱਚ ਆਇਆ, ਉਸੇ ਤਰ੍ਹਾਂ ਹੀ ਕਰਦੀ ਹੈ। ਬਾਪ ਆਪਣੇ ਬੇਟੇ ਨੂੰ ਮਾਰ ਦੇਵੇ, ਉਸ ਤਰ੍ਹਾਂ ਦਾ ਵੀ ਨਿਆਂ ਵਿੱਚ ਆਉਂਦਾ ਹੈ। ਫਿਰ ਵੀ ਉਹ ਨਿਆਂ ਕਹਾਉਂਦਾ ਹੈ। ਕੁਦਰਤ ਦਾ ਨਿਆਂ ਤਾਂ ਨਿਆਂ ਹੀ ਕਹਾਉਂਦਾ ਹੈ।

ਕਿਉਂਕਿ ਜਿਸ ਤਰ੍ਹਾਂ ਦਾ ਬਾਪ-ਬੇਟੇ ਦਾ ਹਿਸਾਬ ਸੀ, ਉਸੇ ਤਰ੍ਹਾਂ ਦਾ ਚੁਕਾਇਆ। ਉਹ ਪੂਰਾ ਹੋ ਗਿਆ। ਇਸ ਵਿੱਚ ਹਿਸਾਬ ਹੀ ਚੁਕਾਏ ਜਾਂਦੇ ਹਨ, ਹੋਰ ਕੁੱਝ ਨਹੀਂ ਹੁੰਦਾ।

ਕੋਈ ਗਰੀਬ ਆਦਮੀ ਲਾਟਰੀ ਵਿੱਚ ਇੱਕ ਲੱਖ ਰੁਪਏ ਜਿੱਤ ਜਾਂਦਾ ਹੈ ਨਾ, ਉਹ ਵੀ ਨਿਆਂ ਹੈ ਅਤੇ ਕਿਸੇ ਦੀ ਜੇਬ ਕੱਟੀ, ਉਹ ਵੀ ਨਿਆਂ ਹੈ।

## ਕੁਦਰਤ ਦੇ ਨਿਆਂ ਦਾ ਆਧਾਰ ਕੀ?

**ਪ੍ਰਸ਼ਨਕਰਤਾ :** ਕੁਦਰਤ ਨਿਆਈ ਹੈ, ਇਸਦਾ ਆਧਾਰ ਕੀ ਹੈ? ਨਿਆਈ ਕਹਿਣ ਦੇ ਲਈ ਕੋਈ ਆਧਾਰ ਤਾਂ ਚਾਹੀਦਾ ਹੈ ਨਾ?

**ਦਾਦਾ ਸ਼੍ਰੀ :** ਉਹ ਨਿਆਈ ਹੈ, ਇਹ ਤਾਂ ਸਿਰਫ਼ ਤੁਹਾਡੇ ਜਾਣਨ ਦੇ ਲਈ ਹੀ ਹੈ।ਤੁਹਾਨੂੰ ਵਿਸ਼ਵਾਸ਼ ਹੋਵੇਗਾ ਕਿ ਨਿਆਈ ਹੈ। ਪਰ ਬਾਹਰ ਦੇ ਲੋਕਾਂ ਨੂੰ (ਅਗਿਆਨਤਾ ਵਿੱਚ) ਕੁਦਰਤ ਨਿਆਈ ਹੈ, ਇਹ ਕਦੇ ਵੀ ਵਿਸ਼ਵਾਸ਼ ਨਹੀਂ ਹੋਵੇਗਾ। ਕਿਉਂਕਿ ਉਹਨਾਂ ਦੇ ਕੋਲ ਦ੍ਰਿਸ਼ਟੀ ਨਹੀਂ ਹੈ ਨਾ! (ਕਿਉਂਕਿ ਜਿਸਨੇ ਆਤਮਗਿਆਨ ਪ੍ਰਾਪਤ ਨਹੀਂ ਕੀਤਾ, ਉਸਦੀ ਦ੍ਰਿਸ਼ਟੀ ਸਮਯਕ ਨਹੀਂ ਹੋਈ ਹੈ।)

ਬਾਕੀ, ਅਸੀਂ ਕੀ ਕਹਿਣਾ ਚਾਹੁੰਦੇ ਹਾਂ? ਆਫਟਰ ਆੱਲ, ਜਗਤ ਕੀ ਹੈ? ਕਿ ਭਾਈ, ਇਸ ਤਰ੍ਹਾਂ ਦਾ ਹੀ ਹੈ। ਇੱਕ ਅਣੂੰ ਦਾ ਵੀ ਫਰਕ ਨਾ ਹੋਵੇ ਇੰਨਾ ਨਿਆਂਪੂਰਵਕ ਹੈ, ਬਿਲਕੁਲ ਨਿਆਈ ਹੈ।

ਕੁਦਰਤ ਦੋ ਚੀਜ਼ਾਂ ਨਾਲ ਬਣੀ ਹੈ। ਇੱਕ ਸਥਾਈ, ਸਨਾਤਨ ਵਸਤੂ ਅਤੇ ਦੂਸਰੀ ਅਸਥਾਈ ਵਸਤੂ ਜੋ ਅਵਸਥਾ ਰੂਪ ਹੈ। ਉਸਦੀ ਅਵਸਥਾ ਬਦਲਦੀ ਰਹਿੰਦੀ ਹੈ ਅਤੇ ਉਹ ਨਿਯਮ ਅਨੁਸਾਰ ਬਦਲਦੀ ਰਹਿੰਦੀ ਹੈ। ਦੇਖਣ ਵਾਲਾ ਵਿਅਕਤੀ ਖੁਦ ਦੀ ਇਕਾਂਤਿਕ ਬੁੱਧੀ ਨਾਲ ਦੇਖਦਾ ਹੈ। ਅਨੇਕਾਂਤ ਬੁੱਧੀ ਨਾਲ ਕੋਈ ਸੋਚਦਾ ਹੀ ਨਹੀਂ, ਪਰ ਖੁਦ ਦੇ ਸਵਾਰਥ ਨਾਲ ਹੀ ਦੇਖਦਾ ਹੈ।

ਕਿਸੇ ਦਾ ਇਕਲੌਤਾ ਬੇਟਾ ਮਰ ਜਾਵੇ, ਤਾਂ ਵੀ ਨਿਆਂ ਹੀ ਹੈ। ਇਸ ਵਿੱਚ ਕਿਸੇ ਨੇ ਅਨਿਆਂ ਨਹੀਂ ਕੀਤਾ। ਇਸ ਵਿੱਚ ਭਗਵਾਨ ਦਾ, ਕਿਸੇ ਦਾ ਅਨਿਆਂ ਹੈ ਹੀ ਨਹੀ, ਨਿਆਂ ਹੀ ਹੈ। ਇਸ ਲਈ ਅਸੀਂ ਕਹਿੰਦੇ ਹਾਂ ਨਾ ਕਿ ਜਗਤ ਨਿਆਂ ਸਵਰੂਪ ਹੈ। ਨਿਰੰਤਰ ਨਿਆਂ ਸਵਰੂਪ ਵਿੱਚ ਹੀ ਹੈ।

ਕਿਸੇ ਦਾ ਇਕਲੌਤਾ ਬੇਟਾ ਮਰ ਜਾਵੇ, ਤਾਂ ਸਿਰਫ਼ ਉਸਦੇ ਘਰਵਾਲੇ ਹੀ ਰੋਂਦੇ ਹਨ। ਦੂਸਰੇ ਆਸ-ਪਾਸ ਵਾਲੇ ਕਿਉਂ ਨਹੀਂ ਰੋਂਦੇ? ਉਹ ਘਰਵਾਲੇ ਖੁਦ ਦੇ ਸਵਾਰਥ ਨਾਲ ਰੋਂਦੇ ਹਨ। ਜੇ ਸਨਾਤਨ ਵਸਤੂ ਵਿੱਚ (ਖੁਦ ਦੇ ਆਤਮ ਸਵਰੂਪ ਵਿੱਚ) ਆ ਜਾਵੇ ਤਾਂ ਕੁਦਰਤ ਨਿਆਈ ਹੀ ਹੈ।

ਇਹਨਾਂ ਸਾਰੀਆਂ ਗੱਲਾਂ ਦਾ ਤਾਲਮੇਲ ਬੈਠਦਾ ਹੈ? ਤਾਲਮੇਲ ਬੈਠੇ ਤਾਂ ਸਮਝਣਾ ਕਿ ਗੱਲ ਸਹੀ ਹੈ। ਗਿਆਨ ਅਮਲ ਵਿੱਚ ਲਿਆਈਏ ਤਾਂ ਕਿੰਨੇ ਹੀ ਦੁੱਖ ਘੱਟ ਜਾਣ!

ਅਤੇ ਇੱਕ ਸੈਕਿੰਡ ਦੇ ਲਈ ਵੀ ਨਿਆਂ ਵਿੱਚ ਫਰਕ ਨਹੀਂ ਹੁੰਦਾ। ਜੇ ਅਨਿਆਂ ਹੁੰਦਾ ਤਾਂ ਕੋਈ ਮੋਕਸ਼ ਵਿੱਚ ਜਾਂਦਾ ਹੀ ਨਹੀਂ। ਇਹ ਤਾਂ ਕਹਿੰਦੇ ਹਨ ਕਿ ਚੰਗੇ ਲੋਕਾਂ ਨੂੰ ਪਰੇਸ਼ਾਨੀਆਂ ਕਿਉਂ ਆਉਂਦੀਆਂ ਹਨ? ਪਰ ਲੋਕ, ਇਹੋ ਜਿਹੀਆਂ ਕੋਈ ਪਰੇਸ਼ਾਨੀਆਂ ਪੈਦਾ ਨਹੀਂ ਕਰ ਸਕਦੇ। ਕਿਉਂਕਿ ਖੁਦ ਜੇ ਕਿਸੇ ਗੱਲ ਵਿੱਚ ਦਖਲ ਨਾ ਕਰੇ ਤਾਂ ਕੋਈ ਤਾਕਤ ਇਹੋ ਜਿਹੀ ਨਹੀਂ ਹੈ ਕਿ ਜੋ ਤੁਹਾਡਾ ਨਾਮ ਦੇਵੇ। ਖੁਦ ਨੇ ਦਖਲ ਕੀਤੀ ਹੈ ਇਸ ਲਈ ਇਹ ਸਭ ਖੜ੍ਹਾ ਹੋ ਗਿਆ ਹੈ।

## ਪ੍ਰੈਕਟੀਕਲ ਚਾਹੀਦਾ ਹੈ, ਥਿਊਰੀ ਨਹੀਂ।

ਹੁਣ ਸ਼ਾਸ਼ਤਰਕਾਰ ਕੀ ਲਿਖਦੇ ਹਨ? 'ਹੋਇਆ ਸੋ ਨਿਆਂ' ਨਹੀਂ ਕਹਾਂਗੇ। ਉਹ ਤਾਂ 'ਨਿਆਂ ਉਹੀ ਨਿਆਂ' ਕਹਿਣਗੇ। ਓ ਭਾਈ, ਤੇਰੇ ਕਾਰਣ ਤਾਂ ਅਸੀਂ ਭਟਕ ਗਏ! ਅਰਥਾਤ ਥਿਉਰੈਟਿਕਲੀ ਇਸ ਤਰ੍ਹਾਂ ਕਹਿੰਦੇ ਹਨ ਕਿ ਨਿਆਂ ਉਹੀ ਨਿਆਂ, ਤਾਂ ਪ੍ਰੈਕਟੀਕਲ ਕੀ ਕਹਿੰਦੇ ਹਨ ਕਿ ਹੋਇਆ ਸੋ ਨਿਆਂ। ਬਿਨਾਂ ਪ੍ਰੈਕਟੀਕਲ ਦੁਨੀਆਂ ਵਿੱਚ ਕੋਈ ਕੰਮ ਨਹੀਂ ਹੁੰਦਾ। ਇਸ ਲਈ ਇਹ ਥਿਉਰੈਟਿਕਲੀ ਟਿਕ ਨਹੀਂ ਸਕਿਆ।

ਯਾਨੀ ਕਿ ਜੋ ਹੋਇਆ, ਉਹੀ ਨਿਆਂ। ਨਿਰਵਿਕਲਪ ਬਣਨਾ ਹੈ ਤਾਂ, ਹੋਇਆ ਸੋ ਨਿਆਂ। ਵਿਕਲਪੀ ਬਣਨਾ ਹੈ ਤਾਂ ਨਿਆਂ ਲੱਭੋ। ਭਗਵਾਨ ਬਣਨਾ ਹੋਵੇ ਤਾਂ ਜੋ ਹੋਇਆ ਸੋ ਨਿਆਂ, ਅਤੇ ਭਟਕਣਾ ਹੋਵੇ ਤਾਂ ਨਿਆਂ ਲੱਭਦੇ ਹੋਏ ਨਿਰੰਤਰ ਭਟਕਦੇ ਰਹੋ।

## ਲੋਭੀ ਨੂੰ ਖਟਕੇ ਨੁਕਸਾਨ

ਇਹ ਜਗਤ ਗੱਪ ਨਹੀਂ ਹੈ। ਜਗਤ ਨਿਆਂ ਸਵਰੂਪ ਹੈ। ਕੁਦਰਤ ਨੇ ਕਦੇ ਵੀ ਬਿਲਕੁਲ, ਅਨਿਆਂ ਨਹੀਂ ਕੀਤਾ। ਕੁਦਰਤ ਕਿਤੇ ਆਦਮੀ ਨੂੰ ਕੱਟ ਦਿੰਦੀ ਹੈ, ਐਕਸੀਡੈਂਟ ਹੋ ਜਾਂਦਾ ਹੈ, ਤਾਂ ਉਹ ਸਭ ਨਿਆਂ ਸਵਰੂਪ ਹੈ। ਨਿਆਂ ਤੋਂ ਬਾਹਰ ਕੁਦਰਤ ਗਈ ਨਹੀਂ। ਇਹ ਬੇਕਾਰ ਹੀ ਨਾਸਮਝੀ ਵਿੱਚ ਕੁੱਝ ਵੀ ਕਹਿੰਦੇ ਰਹਿੰਦੇ ਹਨ ਤੇ ਜੀਵਨ ਜੀਣ ਦੀ ਕਲਾ ਵੀ ਨਹੀਂ ਆਉਂਦੀ, ਤੇ ਦੇਖੋ ਚਿੰਤਾ ਹੀ ਚਿੰਤਾ। ਇਸ ਲਈ ਜੋ ਹੋਇਆ ਉਸ ਨੂੰ ਨਿਆਂ ਕਹੋ।

ਤੁਸੀਂ ਦੁਕਾਨਦਾਰ ਨੂੰ ਸੌ ਰੁਪਏ ਦਾ ਨੋਟ ਦਿੱਤਾ। ਉਸਨੇ ਪੰਜ ਰੁਪਏ ਦਾ ਸਮਾਨ ਦਿੱਤਾ ਤੇ ਪੰਜ ਰੁਪਏ ਤੁਹਾਨੂੰ ਵਾਪਸ ਦਿੱਤੇ। ਰੌਲ਼ੇ ਵਿੱਚ ਉਹ ਨੱਬੇ ਰੁਪਏ ਵਾਪਸ ਕਰਨਾ ਭੁੱਲ ਗਿਆ। ਉਸਦੇ ਕੋਲ ਕਈ ਸੌ-ਸੌ ਦੇ ਨੋਟ, ਕਈ ਦਸ-ਦਸ ਦੇ ਨੋਟ, ਬਿਨਾਂ ਗਿਣੇ ਹੋਏ ਪਏ ਸਨ। ਉਹ ਭੁੱਲ ਗਿਆ ਤੇ ਤੁਹਾਨੂੰ ਪੰਜ ਦੇ ਰਿਹਾ ਸੀ, ਤਾਂ ਤੁਸੀਂ ਕੀ ਕਿਹਾ?, 'ਮੈਂ ਤੁਹਾਨੂੰ ਸੌ ਦਾ ਨੋਟ ਦਿੱਤਾ ਸੀ।' ਉਹ ਕਹੇ, 'ਨਹੀਂ।' ਉਸਨੂੰ ਉਹੀ ਯਾਦ ਹੈ, ਉਹ ਵੀ ਝੂਠ ਨਹੀਂ ਬੋਲਦਾ। ਤਾਂ ਤੁਸੀਂ ਕੀ ਕਰੋਗੇ?

**ਪ੍ਰਸ਼ਨਕਰਤਾ :** ਪਰ ਉਹ ਫਿਰ ਮਨ ਵਿੱਚ ਖਟਕਦਾ ਹੀ ਰਹਿੰਦਾ ਹੈ ਕਿ ਇੰਨੇ ਪੈਸੇ ਗਏ। ਮਨ ਰੌਲ਼ਾ ਪਾਉਂਦਾ ਹੈ।

**ਦਾਦਾ ਸ਼੍ਰੀ :** ਉਹ ਖਟਕਦਾ ਹੈ ਤਾਂ ਜਿਸ ਨੂੰ ਖਟਕਦਾ ਹੈ, ਉਸ ਨੂੰ ਨੀਂਦ ਨਹੀਂ ਆਏਗੀ। 'ਸਾਨੂੰ' (ਸ਼ੁੱਧਆਤਮਾ ਨੂੰ) ਕੀ? ਇਸ ਸ਼ਰੀਰ ਵਿੱਚ ਜਿਸ ਨੂੰ ਖਟਕੇਗਾ, ਉਸਨੂੰ ਨੀਂਦ ਨਹੀਂ ਆਏਗੀ। ਸਭ ਨੂੰ ਥੋੜੇ ਹੀ ਖਟਕਦਾ ਹੈ? ਲੋਭੀ ਨੂੰ ਖਟਕੇਗਾ! ਤਾਂ ਉਸ ਲੋਭੀ ਨੂੰ ਕਹਿਣਾ, 'ਖਟਕ ਰਿਹਾ ਹੈ? ਤਾਂ ਸੌਂ ਜਾ ਨਾ! ਹੁਣ ਤਾਂ ਸਾਰੀ ਰਾਤ ਸੌਣਾਂ ਹੀ ਪਵੇਗਾ!'

**ਪ੍ਰਸ਼ਨਕਰਤਾ** : ਉਸਦੀ ਤਾਂ ਨੀਂਦ ਵੀ ਜਾਵੇਗੀ ਤੇ ਪੈਸੇ ਵੀ ਜਾਣਗੇ।

**ਦਾਦਾ ਸ਼੍ਰੀ** : ਹਾਂ, ਇਸ ਲਈ ਉੱਥੇ 'ਹੋਇਆ ਸੋ ਕਰੈਕਟ', ਇਹ ਗਿਆਨ ਹਾਜ਼ਿਰ ਰਿਹਾ ਤਾਂ ਆਪਣਾ ਕਲਿਆਣ ਹੋ ਗਿਆ।

'ਹੋਇਆ ਸੋ ਨਿਆਂ' ਸਮਝੀਏ ਤਾਂ ਪੂਰਾ ਸੰਸਾਰ ਪਾਰ ਹੋ ਜਾਏ, ਇਸ ਤਰ੍ਹਾਂ ਦਾ ਹੈ। ਇਸ ਦੁਨੀਆਂ ਵਿੱਚ ਇੱਕ ਸੈਕਿੰਡ ਵੀ ਅਨਿਆਂ ਹੁੰਦਾ ਹੀ ਨਹੀਂ। ਨਿਆਂ ਹੀ ਹੋ ਰਿਹਾ ਹੈ। ਪਰ ਬੁੱਧੀ ਸਾਨੂੰ ਫਸਾਉਂਦੀ ਹੈ ਕਿ ਇਸ ਨੂੰ ਨਿਆਂ ਕਿਵੇਂ ਕਹਿ ਸਕਦੇ ਹਾਂ? ਇਸ ਲਈ ਅਸੀਂ ਮੂਲ ਗੱਲ ਦੱਸਣਾ ਚਾਹੁੰਦੇ ਹਾਂ ਕਿ ਇਹ ਕੁਦਰਤ ਦਾ ਹੈ ਅਤੇ ਬੁੱਧੀ ਤੋਂ ਤੁਸੀਂ ਅਲੱਗ ਹੋ ਜਾਓ। ਬੁੱਧੀ ਇਸ ਵਿੱਚ ਫਸਾਉਂਦੀ ਹੈ। ਇੱਕ ਵਾਰ ਸਮਝ ਲੈਣ ਤੋਂ ਬਾਅਦ ਬੁੱਧੀ ਦਾ ਮੰਨਣਾ ਨਹੀ। ਹੋਇਆ ਸੋ ਨਿਆਂ। ਕੋਰਟ ਦੇ ਨਿਆਂ ਵਿੱਚ ਭੁੱਲ-ਚੁੱਕ ਹੋ ਸਕਦੀ ਹੈ, ਉਲਟਾ-ਸਿੱਧਾ ਹੋ ਜਾਂਦਾ ਹੈ, ਪਰ ਇਸ ਨਿਆਂ ਵਿੱਚ ਕੋਈ ਫਰਕ ਨਹੀਂ ਹੈ।

## ਘੱਟ-ਜਿਆਦਾ ਬਟਵਾਰਾ, ਉਹੀ ਨਿਆਂ

ਇੱਕ ਭਾਈ ਹੋਵੇ, ਉਸਦਾ ਬਾਪ ਮਰ ਜਾਵੇ ਤਾਂ ਜੋ ਸਾਰੇ ਭਾਈਆਂ ਦੀ ਜ਼ਮੀਨ ਹੈ, ਉਹ ਬੜੇ ਭਾਈ ਦੇ ਕਬਜ਼ੇ ਵਿੱਚ ਆ ਜਾਦੀਂ ਹੈ। ਹੁਣ ਵੱਡਾ ਭਰਾ ਹੈ, ਉਹ ਛੋਟਿਆਂ ਨੂੰ ਵਾਰ-ਵਾਰ ਧਮਕਾਉਂਦਾ ਰਹਿੰਦਾ ਹੈ ਤੇ ਜ਼ਮੀਨ ਨਹੀਂ ਦਿੰਦਾ। ਢਾਈ ਸੌ ਵਿੱਘਾ ਜ਼ਮੀਨ ਸੀ। ਚਾਰੇ ਭਾਈਆਂ ਨੂੰ ਪੰਜਾਹ-ਪੰਜਾਹ ਵਿੱਘਾ ਦੇਣੀ ਸੀ। ਤਾਂ ਕੋਈ ਪੱਚੀ ਲੈ ਗਿਆ, ਕੋਈ ਪੰਜਾਹ ਲੈ ਗਿਆ, ਕੋਈ ਚਾਲ਼ੀ ਲੈ ਗਿਆ ਅਤੇ ਕਿਸੇ ਦੇ ਹਿੱਸੇ ਵਿੱਚ ਪੰਜ ਹੀ ਆਈ।

ਹੁਣ ਉਸ ਸਮੇਂ ਕੀ ਸਮਝਣਾ ਚਾਹੀਦਾ ਹੈ? ਜਗਤ ਦਾ ਨਿਆਂ ਕੀ ਕਹਿੰਦਾ ਹੈ ਕਿ ਵੱਡਾ ਭਰਾ ਲੁੱਚਾ ਹੈ, ਝੂਠਾ ਹੈ। ਕੁਦਰਤ ਦਾ ਨਿਆਂ ਕੀ ਕਹਿੰਦਾ ਹੈ, ਵੱਡਾ ਭਰਾ ਕਰੈਕਟ ਹੈ। ਪੰਜਾਹ ਵਾਲਿਆਂ ਨੂੰ ਪੰਜਾਹ ਦਿੱਤੀ, ਵੀਹ ਵਾਲਿਆਂ ਨੂੰ ਵੀਹ ਦਿੱਤੀ, ਚਾਲ਼ੀ ਵਾਲਿਆਂ ਨੂੰ ਚਾਲ਼ੀ ਅਤੇ ਪੰਜ

ਵਾਲ਼ਿਆਂ ਨੂੰ ਪੰਜ ਹੀ ਦਿੱਤੀ। ਬਾਕੀ ਪਿਛਲੇ ਜਨਮ ਦੇ ਦੂਸਰੇ ਹਿਸਾਬ ਵਿੱਚ ਚੁਕਤਾ ਹੋ ਗਿਆ। ਤੁਹਾਨੂੰ ਮੇਰੀ ਗੱਲ ਸਮਝ ਵਿੱਚ ਆਉਂਦੀ ਹੈ?

ਜੇ ਝਗੜਾ ਨਾ ਕਰਨਾ ਹੋਵੇ ਤਾਂ ਕੁਦਰਤ ਦੇ ਤਰੀਕੇ ਨਾਲ ਚਲਣਾ, ਨਹੀਂ ਤਾਂ ਇਹ ਜਗਤ ਝਗੜਾ ਹੀ ਹੈ। ਇੱਥੇ ਨਿਆਂ ਨਹੀਂ ਹੋ ਸਕਦਾ। ਨਿਆਂ ਤਾਂ ਦੇਖਣ ਦੇ ਲਈ ਹੈ ਕਿ ਮੇਰੇ ਵਿੱਚ ਕੁੱਝ ਬਦਲਾਅ, ਕੁੱਝ ਫਰਕ ਹੋਇਆ ਹੈ? ਜੇ ਮੈਨੂੰ ਨਿਆਂ ਮਿਲਦਾ ਹੈ ਤਾਂ ਮੈਂ ਨਿਆਈ ਹਾਂ, ਇਹ ਤੈਅ ਹੋ ਗਿਆ। ਨਿਆਂ ਤਾਂ ਆਪਣਾ ਇੱਕ ਥਰਮਾਮੀਟਰ ਹੈ। ਬਾਕੀ, ਵਿਹਾਰ ਵਿੱਚ ਨਿਆਂ ਨਹੀਂ ਹੋ ਸਕਦਾ! ਨਿਆਂ ਵਿੱਚ ਆਇਆ ਯਾਨੀ ਮਨੁੱਖ ਪੂਰਨ ਹੋ ਗਿਆ। ਉਦੋਂ ਤੱਕ, ਉਹ ਜਾਂ ਤਾਂ ਅਵੱਬ ਨਾਰਮਿਲਿਟੀ ਵਿੱਚ ਜਾਂ ਬਿਲੋ ਨਾਰਮਿਲਿਟੀ ਵਿੱਚ ਹੀ ਰਹਿੰਦਾ ਹੈ!

ਅਰਥਾਤ ਉਹ ਵੱਡਾ ਭਰਾ ਉਸ ਛੋਟੇ ਨੂੰ ਪੂਰਾ ਹਿੱਸਾ ਨਹੀਂ ਦਿੰਦਾ, ਪੰਜ ਹੀ ਵਿੱਘਾ ਦਿੰਦਾ ਹੈ। ਉੱਥੇ ਲੋਕ ਨਿਆਂ ਕਰਨ ਜਾਂਦੇ ਹਨ ਅਤੇ ਉਸ ਬੜੇ ਭਾਈ ਨੂੰ ਬੁਰਾ ਠਹਿਰਾਉਂਦੇ ਹਨ। ਹੁਣ ਇਹ ਸਭ ਗੁਨਾਹ ਹੈ। ਤੂੰ ਭ੍ਰਾਂਤੀ ਵਾਲ਼ਾ ਹੈ, ਇਸ ਲਈ ਤੂੰ ਭ੍ਰਾਂਤੀ ਨੂੰ ਹੀ ਸੱਚ ਮੰਨ ਲਿਆ। ਫਿਰ ਕੋਈ ਚਾਰਾ ਹੀ ਨਹੀਂ ਹੈ ਅਤੇ ਸੱਚ ਮੰਨਿਆ ਹੈ, ਯਾਨੀ ਕਿ ਇਸ ਵਿਵਹਾਰ ਨੂੰ ਹੀ ਸੱਚ ਮੰਨਿਆ ਹੈ ਤਾਂ ਮਾਰ ਹੀ ਖਾਏਗਾ ਨਾ! ਬਾਕੀ, ਕੁਦਰਤ ਦੇ ਨਿਆਂ ਵਿੱਚ ਤਾਂ ਕੋਈ ਭੁੱਲ-ਚੁੱਕ ਹੈ ਹੀ ਨਹੀਂ।

ਹੁਣ ਉੱਥੇ ਅਸੀਂ ਇਸ ਤਰ੍ਹਾਂ ਨਹੀਂ ਕਹਿੰਦੇ ਕਿ 'ਤੁਹਾਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ, ਇਹਨਾਂ ਨੇ ਇੰਨਾ ਕਰਨਾ ਹੈ।' ਨਹੀਂ ਤਾਂ ਅਸੀਂ ਵੀਤਰਾਗ ਨਹੀਂ ਕਹਾਵਾਂਗੇ। ਇਹ ਤਾਂ ਅਸੀਂ ਦੇਖਦੇ ਰਹਿੰਦੇ ਹਾਂ ਕਿ ਪਿਛਲਾ ਕੀ ਹਿਸਾਬ ਹੈ!

ਜੇ ਸਾਨੂੰ ਕਹੋ ਕਿ ਤੁਸੀਂ ਨਿਆਂ ਕਰੋ। ਨਿਆਂ ਕਰਨ ਨੂੰ ਕਹਿਣ, ਤਾਂ ਅਸੀਂ ਕਹਾਂਗੇ ਕਿ ਭਾਈ, ਸਾਡਾ ਨਿਆਂ ਅਲੱਗ ਤਰ੍ਹਾਂ ਦਾ ਹੁੰਦਾ ਹੈ ਅਤੇ ਇਸ ਜਗਤ ਦਾ ਨਿਆਂ ਅਲੱਗ ਤਰ੍ਹਾਂ ਦਾ ਹੈ। ਸਾਡਾ ਤਾਂ ਕੁਦਰਤ ਦਾ ਨਿਆਂ ਹੈ। ਵਰਲਡ ਦਾ ਰੈਗੁਲੇਟਰ ਹੈ ਨਾ, ਉਹ ਇਸ ਨੂੰ ਰੈਗੁਲੇਸ਼ਨ ਵਿੱਚ ਹੀ ਰੱਖਦਾ ਹੈ। ਇੱਕ ਛਿਣ ਦੇ ਲਈ ਵੀ ਅਨਿਆਂ ਨਹੀਂ ਹੁੰਦਾ। ਪਰ ਲੋਕਾਂ ਨੂੰ

ਅਨਿਆਂ ਕਿਉਂ ਲੱਗਦਾ ਹੈ? ਫਿਰ ਉਹ ਨਿਆਂ ਲੱਭਦਾ ਹੈ। ਕਿਉਂ ਤੈਨੂੰ ਦੋ ਨਹੀਂ ਦਿੱਤੇ ਅਤੇ ਪੰਜ ਹੀ ਦਿੱਤੇ? ਓ ਭਾਈ, ਜੋ ਦਿੱਤਾ ਹੈ, ਉਹੀ ਨਿਆਂ ਹੈ। ਕਿਉਂਕਿ ਪਹਿਲਾਂ ਦੇ ਹਿਸਾਬ ਹਨ ਸਾਰੇ, ਆਹਮਣੇ-ਸਾਹਮਣੇ। ਉਲਝਿਆ ਹੋਇਆ ਹੀ ਹੈ, ਹਿਸਾਬ ਹੈ। ਯਾਨੀ ਕਿ ਨਿਆਂ ਤਾਂ ਥਰਮਾਮੀਟਰ ਹੈ। ਥਰਮਾਮੀਟਰ ਨਾਲ ਦੇਖ ਲੈਣਾ ਚਾਹੀਦਾ ਹੈ ਕਿ 'ਮੈਂ ਪਹਿਲਾਂ ਨਿਆਂ ਨਹੀਂ ਕੀਤਾ ਸੀ, ਇਸ ਲਈ ਮੇਰੇ ਨਾਲ ਅਨਿਆਂ ਹੋਇਆ ਹੈ। ਇਸ ਲਈ ਥਰਮਾਮੀਟਰ ਦਾ ਦੋਸ਼ ਨਹੀਂ ਹੈ।' ਤੁਹਾਨੂੰ ਕੀ ਲੱਗਦਾ ਹੈ? ਮੇਰੀ ਇਹ ਗੱਲ ਕੁੱਝ ਹੈਲਪ ਕਰੇਗੀ?

**ਪ੍ਰਸ਼ਨਕਰਤਾ :** ਬਹੁਤ ਹੈਲਪ ਕਰੇਗੀ।

**ਦਾਦਾ ਸ਼੍ਰੀ :** ਜਗਤ ਵਿੱਚ ਨਿਆਂ ਨਹੀਂ ਲੱਭਣਾ। ਜੋ ਹੋ ਰਿਹਾ ਹੈ, ਉਹੀ ਨਿਆਂ ਹੈ। ਅਸੀਂ ਦੇਖਣਾ ਹੈ ਕਿ ਇਹ ਕੀ ਹੋ ਰਿਹਾ ਹੈ। ਤਾਂ ਕਹੀਏ, 'ਪੰਜਾਹ ਵਿੱਘਾ ਦੇ ਬਜਾਏ ਪੰਜ ਵਿੱਘਾ ਦੇ ਰਿਹਾ ਹੈ। ਭਾਈ ਨੂੰ ਕਹਿਣਾ, 'ਠੀਕ ਹੈ। ਹੁਣ ਤੁਸੀਂ ਖੁਸ਼ ਹੋ ਨਾ?' ਉਹ ਕਹੇ, 'ਹਾਂ।' ਫਿਰ ਦੂਸਰੇ ਦਿਨ ਨਾਲ ਖਾਣਾ-ਪੀਣਾ, ਉਠਣਾ-ਬੈਠਣਾ। ਇਹ ਹਿਸਾਬ ਹੈ। ਹਿਸਾਬ ਤੋਂ ਬਾਹਰ ਤਾਂ ਕੋਈ ਨਹੀਂ ਹੈ। ਬਾਪ ਮੁੰਡਿਆਂ ਤੋਂ ਹਿਸਾਬ ਲਏ ਬਿਨਾਂ ਨਹੀਂ ਛੱਡਦਾ। ਇਹ ਤਾਂ ਹਿਸਾਬ ਹੀ ਹੈ, ਰਿਸ਼ਤੇਦਾਰੀ ਨਹੀਂ ਹੈ। ਤੁਸੀਂ ਰਿਸ਼ਤੇਦਾਰ ਸਮਝ ਬੈਠੇ ਸੀ!

## ਕੁਚਲ ਦਿੱਤਾ, ਉਹ ਵੀ ਨਿਆਂ

ਬੱਸ ਚੜਨ ਦੇ ਲਈ ਰਾਈਟ ਸਾਈਡ ਤੇ ਇੱਕ ਆਦਮੀ ਖੜ੍ਹਾ ਹੈ, ਉਹ ਰੋੜ ਦੇ ਸਾਈਡ ਤੇ ਖੜ੍ਹਾ ਹੈ। ਰੌਂਗ ਸਾਈਡ ਤੋਂ ਇੱਕ ਬੱਸ ਆਈ। ਉਹ ਉਸਦੇ ਉੱਪਰ ਚੜ੍ਹ ਗਈ ਤੇ ਉਸਨੂੰ ਮਾਰ ਦਿੱਤਾ। ਕੀ ਇਸ ਨੂੰ ਨਿਆਂ ਕਿਹਾ ਜਾਵੇਗਾ?

**ਪ੍ਰਸ਼ਨਕਰਤਾ :** ਡਰਾਈਵਰ ਨੇ ਕੁਚਲ ਦਿੱਤਾ, ਲੋਕ ਤਾਂ ਇਸ ਤਰ੍ਹਾਂ ਹੀ ਕਹਿਣਗੇ।

**ਦਾਦਾ ਸ਼੍ਰੀ** : ਹਾਂ, ਉਲਟੇ ਰਾਸਤੇ ਤੋਂ ਆ ਕੇ ਮਾਰਿਆ, ਗੁਨਾਹ ਕੀਤਾ। ਸਿੱਧੇ ਰਾਸਤੇ ਤੋਂ ਆ ਕੇ ਮਾਰਿਆ ਹੁੰਦਾ ਤਾਂ ਵੀ ਗੁਨਾਹ ਤਾਂ ਕਿਹਾ ਹੀ ਜਾਂਦਾ। ਇਹ ਤਾਂ ਡਬਲ ਗੁਨਾਹ ਕੀਤਾ। ਇਸ ਨੂੰ ਕੁਦਰਤ ਕਹਿੰਦੀ ਹੈ ਕਿ 'ਕਰੈਕਟ ਕੀਤਾ ਹੈ।' ਰੌਲ਼ਾ-ਰੱਪਾ ਪਾਉਂਗੇ ਤਾਂ ਵਿਅਰਥ ਜਾਏਗਾ।ਪਹਿਲਾਂ ਦਾ ਹਿਸਾਬ ਚੁਕਾ ਦਿੱਤਾ। ਹੁਣ ਇਸ ਤਰ੍ਹਾਂ ਸਮਝਦੇ ਨਹੀਂ ਨਾ! ਪੂਰੀ ਜਿੰਦਗੀ ਤੋੜ-ਫੋੜ ਵਿੱਚ ਹੀ ਬੀਤ ਜਾਦੀ ਹੈ। ਕੋਰਟ, ਵਕੀਲ ਅਤੇ ....! ਤੇ ਕਦੇ ਦੇਰ ਹੋ ਜਾਵੇ, ਤਾਂ ਵਕੀਲ ਵੀ ਗਾਲ਼ਾਂ ਕੱਢਦਾ ਹੈ ਕਿ 'ਤੇਰੇ ਵਿੱਚ ਅਕਲ ਨਹੀਂ ਹੈ, ਗਧੇ ਵਰਗੇ ਹੋ, ਗਾਲ਼ਾਂ ਖਾਂਦਾ ਹੈ ਭਾਈ! ਇਸ ਦੇ ਬਜਾਏ ਜੇ ਕੁਦਰਤ ਦਾ ਨਿਆਂ ਸਮਝ ਲਵੇ, ਦਾਦਾ ਜੀ ਨੇ ਕਿਹਾ ਹੈ ਉਹ ਨਿਆਂ, ਤਾਂ ਹੱਲ ਆ ਜਾਵੇ ਨਾ? ਅਤੇ ਕੋਰਟ ਜਾਣ ਵਿੱਚ ਹਰਜ਼ ਨਹੀਂ ਹੈ। ਕੋਰਟ ਵਿੱਚ ਜਾਣਾ ਪਰ ਉਸਦੇ ਨਾਲ ਬੈਠ ਕੇ ਚਾਹ ਪੀਣਾ, ਇਸ ਤਰ੍ਹਾਂ ਸਾਰਾ ਵਿਹਾਰ ਕਰਨਾ (ਸਮਾਧਾਨ ਪੂਰਵਕ ਨਿਪਟਾਰਾ) ਜੇ ਉਹ ਨਾ ਮੰਨੇ ਤਾਂ ਕਹਿਣਾ, ਸਾਡੀ ਚਾਹ ਪੀ ਤੇ ਨਾਲ ਬੈਠ। ਕੋਰਟ ਜਾਣ ਵਿੱਚ ਹਰਜ਼ ਨਹੀਂ, ਪਰ ਪ੍ਰੇਮ ਨਾਲ ਨਿਪਟਾਰਾ (ਅੰਦਰ ਰਾਗ-ਦਵੇਸ਼ ਨਾ ਹੋਵੇ, ਉਸ ਤਰ੍ਹਾਂ)!

**ਪ੍ਰਸ਼ਨਕਰਤਾ** : ਵੈਸੇ ਲੋਕ ਸਾਡੇ ਨਾਲ ਵਿਸ਼ਵਾਸ਼ਘਾਤ ਵੀ ਕਰ ਸਕਦੇ ਹਨ ਨਾ?

**ਦਾਦਾ ਸ਼੍ਰੀ** : ਮਨੁੱਖ ਕੁੱਝ ਨਹੀਂ ਕਰ ਸਕਦਾ। ਜੇ ਤੁਸੀਂ ਪਿਓਰ ਹੋ, ਤਾਂ ਤੁਹਾਨੂੰ ਕੁੱਝ ਵੀ ਨਹੀਂ ਕਰ ਸਕਦਾ, ਇਹ ਇਸ ਜਗਤ ਦਾ ਕਾਨੂੰਨ ਹੈ। ਪਿਓਰ ਹੋ ਤਾਂ ਫਿਰ ਕੋਈ ਕੁੱਝ ਕਰਨ ਵਾਲਾ ਰਹੇਗਾ ਨਹੀਂ। ਇਸ ਲਈ ਭੁੱਲ ਸੁਧਾਰਨੀ ਹੋਵੇ ਤਾਂ ਸੁਧਾਰ ਲੈਣਾ।

## ਜਿੱਦ ਛੱਡੇਗਾ, ਉਹ ਜਿੱਤੇਗਾ

ਇਸ ਜਗਤ ਵਿੱਚ ਤੂੰ ਨਿਆਂ ਦੇਖਣ ਜਾਂਦਾ ਹੈ? ਹੋਇਆ ਸੋ ਨਿਆਂ। 'ਇਸ ਨੇ ਚਾਂਟਾ ਮਾਰਿਆ ਤਾਂ ਮੇਰੇ ਤੇ ਅਨਿਆਂ ਕੀਤਾ', ਇਸ ਤਰ੍ਹਾਂ ਨਹੀਂ ਸਗੋਂ ਜੋ ਹੋਇਆ ਉਹੀ ਨਿਆਂ, ਇਸ ਤਰ੍ਹਾਂ ਜਦੋਂ ਸਮਝ ਵਿੱਚ ਆਵੇਗਾ, ਉਦੋਂ ਇਹ ਸਭ ਨਿਬੇੜਾ ਆਵੇਗਾ।

'ਹੋਇਆ ਸੋ ਨਿਆਂ' ਨਹੀਂ ਕਹਾਂਗੇ ਤਾਂ ਬੁੱਧੀ ਉੱਛਲ-ਕੁੱਦ, ਉੱਛਲ-ਕੁੱਦ ਕਰਦੀ ਰਹੇਗੀ। ਅਨੰਤ ਜਨਮਾਂ ਤੋਂ ਇਹ ਬੁੱਧੀ ਗੜਬੜ ਕਰਦੀ ਆ ਰਹੀ ਹੈ, ਮਤਭੇਦ ਕਰਵਾਉਂਦੀ ਹੈ। ਅਸਲ ਵਿੱਚ ਕੁੱਝ ਕਹਿਣ ਦਾ ਸਮਾਂ ਹੀ ਨਹੀਂ ਆਉਂਣਾ ਚਾਹੀਦਾ। ਸਾਨੂੰ ਕੁੱਝ ਕਹਿਣ ਦਾ ਸਮਾਂ ਹੀ ਨਹੀਂ ਆਉਂਦਾ। ਜਿਸ ਨੇ ਛੱਡ ਦਿੱਤਾ, ਉਹ ਜਿੱਤ ਗਿਆ। ਉਹ ਖੁਦ ਦੀ ਜਿੰਮੇਦਾਰੀ ਤੇ ਖਿੱਚਦਾ ਹੈ। ਬੁੱਧੀ ਚਲੀ ਗਈ, ਉਹ ਕਿਵੇਂ ਪਤਾ ਚੱਲੇਗਾ? ਨਿਆਂ ਲੱਭਣ ਨਹੀਂ ਜਾਣਾ। 'ਜੋ ਹੋਇਆ ਉਸ ਨੂੰ ਨਿਆਂ' ਕਹਾਂਗੇ, ਤਾਂ ਉਸ ਨੂੰ, ਬੁੱਧੀ ਚਲੀ ਗਈ, ਕਿਹਾ ਜਾਵੇਗਾ। ਬੁੱਧੀ ਕੀ ਕਰਦੀ ਹੈ? ਨਿਆਂ ਲੱਭਦੀ ਫਿਰਦੀ ਹੈ ਅਤੇ ਇਸੇ ਕਾਰਣ ਇਹ ਸੰਸਾਰ ਖੜ੍ਹਾ ਹੈ। ਸੋ: ਨਿਆਂ ਨਹੀਂ ਲੱਭਣਾ।

ਨਿਆਂ ਲੱਭਿਆ ਜਾਂਦਾ ਹੋਵੇਗਾ? ਜੋ ਹੋਇਆ ਸੋ ਕਰੈਕਟ, ਫੌਰਨ ਤਿਆਰ। ਕਿਉਂਕਿ 'ਵਿਵਸਥਿਤ' ਤੋਂ ਸਿਵਾ ਹੋਰ ਕੁੱਝ ਹੁੰਦਾ ਹੀ ਨਹੀਂ ਹੈ। ਬੇਕਾਰ ਦੀ, ਹਾਏ-ਹਾਏ! ਹਾਏ-ਹਾਏ!!

## ਮਹਾਰਾਣੀ ਨੇ ਨਹੀਂ, ਵਸੂਲੀ ਨੇ ਫਸਾਇਆ

ਬੁੱਧੀ ਤਾਂ ਤੂਫਾਨ ਖੜ੍ਹਾ ਕਰ ਦਿੰਦੀ ਹੈ। ਬੁੱਧੀ ਹੀ ਸਭ ਵਿਗਾੜਦੀ ਹੈ ਨਾ! ਬੁੱਧੀ ਯਾਨੀ ਕੀ? ਜੋ ਨਿਆਂ ਲੱਭੇ, ਉਸਦਾ ਨਾਮ ਬੁੱਧੀ। ਕਹੇਗੀ, 'ਪੈਸੇ ਕਿਉਂ ਨਹੀਂ ਦੇਣਗੇ, ਮਾਲ ਤਾਂ ਲੈ ਗਏ ਹਨ ਨਾ?' ਇਹ 'ਕਿਉਂ' ਪੁੱਛਿਆ, ਉਹ ਬੁੱਧੀ। ਅਨਿਆਂ ਕੀਤਾ, ਉਹੀ ਨਿਆਂ। ਤੁਸੀਂ ਵਸੂਲੀ ਦੇ ਯਤਨ ਕਰਦੇ ਰਹਿਣਾ, ਕਹਿਣਾ ਕਿ, 'ਸਾਨੂੰ ਪੈਸਿਆਂ ਦੀ ਬਹੁਤ ਜ਼ਰੂਰਤ ਹੈ ਅਤੇ ਸਾਨੂੰ ਪਰੇਸ਼ਾਨੀ ਹੈ।' ਫਿਰ ਵੀ ਨਾ ਦੇਵੇ ਤਾਂ ਵਾਪਸ ਆ ਜਾਣਾ। ਪਰ 'ਉਹ ਕਿਉਂ ਨਹੀਂ ਦੇਵੇਗਾ?' ਕਿਹਾ, ਤਾਂ ਫਿਰ ਵਕੀਲ ਲੱਭਣ ਜਾਣਾ ਪਵੇਗਾ। ਫਿਰ ਸਤਿਸੰਗ ਛੱਡ ਕੇ ਉੱਥੇ ਜਾ ਕੇ ਬੈਠੇਗਾ। 'ਜੋ ਹੋਇਆ ਸੋ ਨਿਆਂ' ਕਹੇ, ਤਾਂ ਬੁੱਧੀ ਚਲੀ ਜਾਵੇਗੀ।

ਅੰਦਰ ਇਹ ਸ਼ਰਧਾ ਰੱਖਣੀ ਹੈ ਕਿ ਜੋ ਹੋ ਰਿਹਾ ਹੈ, ਉਹ ਨਿਆਂ ਹੈ। ਫਿਰ ਵੀ ਵਿਹਾਰ ਵਿੱਚ ਤੁਹਾਨੂੰ ਪੈਸਿਆਂ ਦੀ ਵਸੂਲੀ ਕਰਨ ਜਾਣਾ

ਚਾਹੀਦਾ ਹੈ, ਫਿਰ ਇਸ ਸ਼ਰਧਾ ਦੇ ਕਾਰਣ ਤੁਹਾਡਾ ਦਿਮਾਗ ਨਹੀਂ ਵਿਗੜੇਗਾ। ਉਹਨਾਂ ਤੇ ਚਿੜ ਨਹੀਂ ਹੋਵੇਗੀ ਅਤੇ ਵਿਆਕੁਲਤਾ ਵੀ ਨਹੀਂ ਹੋਵੇਗੀ। ਜਿਵੇਂ ਨਾਟਕ ਕਰਦੇ ਹਾਂ ਨਾ, ਉਸ ਤਰ੍ਹਾਂ ਉੱਥੇ ਜਾ ਕੇ ਬੈਠਣਾ। ਉਸ ਨੂੰ ਕਹਿਣਾ, 'ਮੈਂ ਤਾਂ ਚਾਰ ਵਾਰ ਆਇਆ, ਪਰ ਤੁਹਾਡੇ ਨਾਲ ਮੁਲਾਕਾਤ ਨਹੀਂ ਹੋਈ। ਇਸ ਵਾਰ ਤੁਹਾਡਾ ਪੁੰਨ ਹੈ ਜਾਂ ਮੇਰਾ ਪੁੰਨ ਹੈ, ਪਰ ਆਪਣੀ ਮੁਲਾਕਾਤ ਹੋ ਗਈ।' ਇਸ ਤਰ੍ਹਾਂ ਮਜਾਕ ਕਰਦੇ-ਕਰਦੇ ਵਸੂਲੀ ਕਰਨਾ। ਅਤੇ 'ਤੁਸੀਂ ਮਜੇ ਵਿੱਚ ਹੋ ਨਾ, ਮੈਂ ਤਾਂ ਹੁਣ ਬੜੀ ਮੁਸ਼ਕਿਲ ਵਿੱਚ ਫਸਿਆ ਹਾਂ।' ਤਾਂ ਉਹ ਪੁੱਛੇਗਾ, 'ਤੁਹਾਨੂੰ ਕੀ ਮੁਸ਼ਕਿਲ ਹੈ?' ਤਾਂ ਕਹਿਣਾ ਕਿ 'ਮੇਰੀ ਮੁਸ਼ਕਿਲ ਤਾਂ ਮੈਂ ਹੀ ਜਾਣਦਾ ਹਾਂ। ਤੁਹਾਡੇ ਕੋਲ ਪੈਸੇ ਨਾ ਹੋਣ ਤਾਂ ਕਿਸੇ ਕੋਲੋਂ ਮੈਨੂੰ ਦਿਵਾ ਦਿਓ।' ਇਸ ਤਰ੍ਹਾਂ ਗੱਲਾਂ ਕਰ ਕੇ ਕੰਮ ਕੱਢ ਲੈਣਾ। ਲੋਕ ਤਾਂ ਅਹੰਕਾਰੀ ਹਨ, ਤਾਂ ਆਪਣਾ ਕੰਮ ਨਿਕਲ ਜਾਵੇਗਾ। ਅਹੰਕਾਰੀ ਨਾ ਹੁੰਦੇ ਤਾਂ ਕੁੱਝ ਚਲਦਾ ਹੀ ਨਹੀ। ਅਹੰਕਾਰੀ ਦਾ ਅਹੰਕਾਰ ਜ਼ਰਾ ਉੱਪਰ ਚੜ੍ਹਾਈਏ, ਤਾਂ ਉਹ ਸਭ ਕੁੱਝ ਕਰ ਦੇਵੇਗਾ। 'ਪੰਜ-ਦਸ ਹਜ਼ਾਰ ਦਿਵਾ ਦਿਓ' ਕਹਿਣਾ। ਤਾਂ ਵੀ 'ਹਾਂ, ਮੈ ਦਿਵਾਉਂਦਾ ਹਾਂ' ਕਹੇਗਾ। ਮਤਲਬ ਝਗੜਾ ਨਹੀਂ ਹੋਣਾ ਚਾਹੀਦਾ। ਰਾਗ-ਦਵੇਸ਼ ਨਹੀਂ ਹੋਣਾ ਚਾਹੀਦਾ। ਸੌ ਚੱਕਰ ਮਾਰੇ ਅਤੇ ਨਹੀਂ ਦਿੱਤਾ ਤਾਂ ਵੀ ਕੁੱਝ ਨਹੀਂ। 'ਹੋਇਆ ਸੋ ਨਿਆਂ', ਸਮਝ ਲੈਣਾ। ਨਿਰੰਤਰ ਨਿਆਂ ਹੀ ਹੋ ਰਿਹਾ ਹੈ! ਕੀ ਇਕੱਲੇ ਤੁਹਾਡੀ ਹੀ ਵਸੂਲੀ ਬਾਕੀ ਹੋਵੇਗੀ?

**ਪ੍ਰਸ਼ਨਕਰਤਾ** : ਨਹੀਂ, ਨਹੀਂ। ਸਾਰੇ ਧੰਦੇ ਵਾਲਿਆਂ ਦੀ ਹੁੰਦੀ ਹੈ।

**ਦਾਦਾ ਸ਼੍ਰੀ** : ਜਗਤ ਵਿੱਚ ਕੋਈ ਵੀ ਮਹਾਰਾਣੀ ਨਾਲ ਨਹੀਂ ਫਸਿਆ, ਵਸੂਲੀ ਨਾਲ ਫਸਿਆ ਹੈ। ਕਈ ਲੋਕ ਮੈਨੂੰ ਕਹਿੰਦੇ ਹਨ ਕਿ 'ਮੇਰੀ ਦਸ ਲੱਖ ਦੀ ਵਸੂਲੀ ਨਹੀਂ ਆ ਰਹੀ।' ਪਹਿਲਾਂ ਵਸੂਲੀ ਆਉਂਦੀ ਸੀ। ਕਮਾਉਂਦੇ ਸੀ, ਉਦੋਂ ਕੋਈ ਮੈਨੂੰ ਕਹਿਣ ਨਹੀਂ ਆਉਂਦਾ ਸੀ। ਹੁਣ ਕਹਿਣ ਆਉਂਦੇ ਹਨ। ਕੀ ਤੁਸੀਂ ਵਸੂਲੀ ਸ਼ਬਦ ਸੁਣਿਆ ਹੈ?

**ਪ੍ਰਸ਼ਨਕਰਤਾ** : ਕੋਈ ਬੁਰਾ ਸ਼ਬਦ ਸਾਨੂੰ ਸੁਣ ਜਾਵੇ, ਤਾਂ ਉਹ ਵਸੂਲੀ ਹੀ ਹੈ ਨਾ?

**ਦਾਦਾ ਸ਼੍ਰੀ** : ਹਾਂ, ਵਸੂਲੀ ਹੀ ਹੈ ਨਾ! ਉਹ ਸੁਣਾਉਂਦਾ ਹੈ, ਬਹੁਤ ਸੁਣਾਉਂਦਾ ਹੈ। ਡਿਕਸ਼ਨਰੀ ਵਿੱਚ ਵੀ ਨਾ ਹੋਣ, ਇਹੋ ਜਿਹੇ ਸ਼ਬਦ ਵੀ ਸੁਣਾਉਂਦਾ ਹੈ। ਫਿਰ ਤੁਸੀਂ ਡਿਕਸ਼ਨਰੀ ਵਿੱਚ ਲੱਭਦੇ ਹੋ ਕਿ 'ਇਹ ਸ਼ਬਦ ਕਿੱਥੋਂ ਨਿਕਲਿਆ?' ਉਸ ਵਿੱਚ ਇਸ ਤਰ੍ਹਾਂ ਦਾ ਸ਼ਬਦ ਨਹੀਂ ਹੁੰਦਾ, ਇਹੋ ਜਿਹੇ ਸਿਰਫਿਰੇ ਹੁੰਦੇ ਹਨ! ਪਰ ਉਹਨਾਂ ਦੀ ਆਪਣੀ ਜਿੰਮੇਦਾਰੀ ਤੇ ਬੋਲਦੇ ਹਨ ਨਾ! ਉਸ ਵਿੱਚ ਸਾਡੀ ਜਿੰਮੇਦਾਰੀ ਨਹੀਂ ਹੈ ਨਾ! ਉਨਾ ਚੰਗਾ ਹੈ।

ਤੁਹਾਨੂੰ ਰੁਪਏ ਨਹੀਂ ਮੋੜਦੇ, ਉਹ ਵੀ ਨਿਆਂ ਹੈ। ਮੋੜਦੇ ਹਨ, ਉਹ ਵੀ ਨਿਆਂ ਹੈ। ਇਹ ਸਭ ਹਿਸਾਬ ਮੈਂ ਬਹੁਤ ਸਾਲ ਪਹਿਲਾਂ ਕੱਢ ਕੇ ਰੱਖਿਆ ਸੀ। ਰੁਪਏ ਨਹੀਂ ਮੋੜੇ, ਉਸ ਵਿੱਚ ਕਿਸੇ ਦਾ ਦੋਸ਼ ਨਹੀਂ ਹੈ। ਉਸੇ ਤਰ੍ਹਾਂ ਕੋਈ ਮੋੜਨ ਆਉਂਦਾ ਹੈ, ਤਾਂ ਉਸ ਵਿੱਚ ਉਸ ਦਾ ਕੀ ਅਹਿਸਾਨ? ਇਸ ਜਗਤ ਦਾ ਸੰਚਾਲਨ ਤਾਂ ਅਲੱਗ ਤਰੀਕੇ ਨਾਲ ਹੈ।

## ਵਿਹਾਰ ਵਿੱਚ ਦੁੱਖ ਦਾ ਮੂਲ

ਨਿਆਂ ਲੱਭਦੇ-ਲੱਭਦੇ ਤਾਂ ਦਮ ਨਿੱਕਲ ਗਿਆ ਹੈ। ਇਨਸਾਨ ਦੇ ਮਨ ਵਿੱਚ ਇਹ ਹੁੰਦਾ ਹੈ ਕਿ ਮੈਂ ਇਸਦਾ ਕੀ ਵਿਗਾੜਿਆ ਹੈ, ਜੋ ਇਹ ਮੇਰਾ ਵਿਗਾੜਦਾ ਹੈ।

**ਪ੍ਰਸ਼ਨਕਰਤਾ** : ਇਹ ਹੁੰਦਾ ਹੈ। ਅਸੀਂ ਕਿਸੇ ਦਾ ਨਾਮ ਨਹੀਂ ਲੈਂਦੇ, ਫਿਰ ਵੀ ਲੋਕ ਸਾਨੂੰ ਕਿਉਂ ਡੰਡੇ ਮਾਰਦੇ ਹਨ?

**ਦਾਦਾ ਸ਼੍ਰੀ** : ਹਾਂ, ਇਸ ਲਈ ਤਾਂ ਇਹਨਾਂ ਕੋਰਟ, ਵਕੀਲਾਂ ਦਾ ਸਭ ਦਾ ਚਲਦਾ ਹੈ। ਇਸ ਤਰ੍ਹਾਂ ਨਾ ਹੋਵੇ ਤਾਂ ਕੋਰਟ ਕਿਸ ਤਰ੍ਹਾਂ ਚਲੇਗੀ? ਵਕੀਲ ਦਾ ਕੋਈ ਗਾਹਕ ਹੀ ਨਹੀਂ ਰਹੇਗਾ ਨਾ! ਪਰ ਵਕੀਲ ਵੀ ਕਿਹੋ ਜਿਹੇ ਪੁੰਨ ਵਾਲੇ ਹਨ, ਕਿ ਮੁਵਕਿਲ ਸਵੇਰੇ ਜਲਦੀ ਉੱਠ ਕੇ ਆਉਂਦੇ ਹਨ ਅਤੇ ਵਕੀਲ ਸਾਹਬ ਹਜਾਮਤ ਬਣਾ ਰਹੇ ਹੋਣ, ਤਾਂ ਉਹ ਬੈਠਾ ਰਹਿੰਦਾ ਹੈ ਥੋੜੀ ਦੇਰ। ਵਕੀਲ ਸਾਹਿਬ ਨੂੰ ਘਰ ਬੈਠੇ ਰੁਪਏ ਦੇਣ ਆਉਂਦਾ ਹੈ। ਵਕੀਲ ਸਾਹਿਬ ਪੁੰਨਵਾਨ ਹੈ ਨਾ! ਨੋਟਿਸ ਲਿਖਵਾ ਕੇ ਪੰਜਾਹ ਰੁਪਏ ਦੇ ਜਾਂਦਾ ਹੈ! ਯਾਨੀ

ਨਿਆਂ ਨਹੀਂ ਲੱਭੋਗੇ ਤਾਂ ਗੱਡੀ ਰਾਹ ਤੇ ਆ ਜਾਵੇਗੀ। ਤੁਸੀਂ ਨਿਆਂ ਲੱਭਦੇ ਹੋ, ਉਹੀ ਉਪਾਧੀ ਹੈ।

**ਪ੍ਰਸ਼ਨਕਰਤਾ** : ਪਰ ਦਾਦਾ, ਇਹੋ ਜਿਹਾ ਸਮਾਂ ਆਇਆ ਹੈ ਨਾ ਕਿ ਜਿਸ ਦਾ ਭਲਾ ਕਰੀਏ ਉਹੀ ਡੰਡੇ ਮਾਰਦਾ ਹੈ।

**ਦਾਦਾ ਸ਼੍ਰੀ**: ਉਸਦਾ ਭਲਾ ਕੀਤਾ ਅਤੇ ਫਿਰ ਉਹੀ ਡੰਡੇ ਮਾਰੇ, ਤਾਂ ਇਸੇ ਦਾ ਨਾਮ ਨਿਆਂ। ਪਰ ਮੂੰਹ ਤੇ ਨਾ ਕਹਿਣਾ। ਮੂੰਹ ਤੇ ਕਹਾਂਗੇ ਤਾਂ ਫਿਰ ਉਸਦੇ ਮਨ ਵਿੱਚ ਇਹ ਹੋਵੇਗਾ ਕਿ ਇਹ ਬੇਸ਼ਰਮ ਹੋ ਗਏ ਹਨ।

**ਪ੍ਰਸ਼ਨਕਰਤਾ** : ਅਸੀਂ ਕਿਸੇ ਦੇ ਨਾਲ ਬਿਲਕੁਲ ਸਿੱਧੇ ਚਲ ਰਹੇ ਹੋਈਏ, ਫਿਰ ਉਹ ਸਾਨੂੰ ਲੱਕੜੀ ਨਾਲ ਮਾਰਦਾ ਹੈ।

**ਦਾਦਾ ਸ਼੍ਰੀ** : ਲੱਕੜੀ ਨਾਲ ਮਾਰਦਾ ਹੈ, ਉਹੀ ਨਿਆਂ! ਸ਼ਾਂਤੀ ਨਾਲ ਰਹਿਣ ਹੀ ਨਹੀਂ ਦਿੰਦੇ?

**ਪ੍ਰਸ਼ਨਕਰਤਾ** : ਸ਼ਰਟ ਪਾਈ ਹੋਵੇ ਤਾਂ ਕਹਿਣਗੇ, 'ਸ਼ਰਟ ਕਿਉਂ ਪਾਈ ਹੈ?' ਅਤੇ ਜੇ ਟੀ-ਸ਼ਰਟ ਪਾਈ ਹੋਵੇ ਤਾਂ ਕਹਿਣਗੇ, 'ਟੀ-ਸ਼ਰਟ ਕਿਉਂ ਪਾਈ ਹੈ?' ਉਸ ਨੂੰ ਉਤਾਰ ਦੇਈਏ ਤਾਂ ਕਹਿਣਗੇ, 'ਕਿਉਂ ਉਤਾਰ ਦਿੱਤੀ?'

**ਦਾਦਾ ਸ਼੍ਰੀ** : ਉਸੇ ਨੂੰ ਅਸੀਂ ਨਿਆਂ ਕਹਿੰਦੇ ਹਾਂ ਨਾ! ਅਤੇ ਉਸ ਵਿੱਚ ਨਿਆਂ ਲੱਭਣ ਗਏ, ਉਸਦੀ ਹੀ ਇਹ ਸਾਰੀ ਮਾਰ ਪੈਂਦੀ ਹੈ। ਇਸ ਲਈ ਨਿਆਂ ਨਹੀਂ ਲੱਭਣਾ। ਇਹ ਅਸੀਂ ਸਿੱਧੀ ਅਤੇ ਸਰਲ ਖੋਜ਼ ਕੀਤੀ ਹੈ। ਨਿਆਂ ਲੱਭਣ ਨਾਲ ਤਾਂ ਇਹਨਾਂ ਸਾਰਿਆਂ ਨੂੰ ਮਾਰ ਪਈ ਹੈ, ਅਤੇ ਫਿਰ ਵੀ ਹੋਇਆ ਤਾਂ ਉਹੀ ਦਾ ਉਹੀ। ਆਖਿਰ ਵਿੱਚ ਉਹੀ ਦਾ ਉਹੀ ਆ ਜਾਂਦਾ ਹੈ। ਤਾਂ ਫਿਰ ਪਹਿਲਾਂ ਤੋਂ ਹੀ ਕਿਉਂ ਨਾ ਸਮਝ ਜਾਈਏ? ਇਹ ਤਾਂ ਸਿਰਫ਼ ਅਹੰਕਾਰ ਦੀ ਦਖਲ ਹੈ!

ਹੋਇਆ ਸੋ ਨਿਆਂ! ਇਸ ਲਈ ਨਿਆਂ ਲੱਭਣ ਨਹੀਂ ਜਾਣਾ। ਤੇਰੇ ਪਿਤਾ ਜੀ ਕਹਿਣ ਕਿ 'ਤੂੰ ਏਦਾਂ ਹੈ, ਉਦਾਂ ਹੈ।' ਉਹ ਜੋ ਹੋਇਆ, ਉਹੀ ਨਿਆਂ ਹੈ। ਉਹਨਾਂ ਤੇ ਦਾਅਵਾ ਦਾਇਰ ਨਹੀਂ ਕਰਨਾ ਕਿ ਤੁਸੀਂ ਇਸ ਤਰ੍ਹਾਂ ਕਿਉਂ ਬੋਲੇ? ਇਹ ਗੱਲ ਅਨੁਭਵ ਦੀ ਹੈ, ਨਹੀਂ ਤਾਂ ਆਖਿਰ ਵਿੱਚ ਥੱਕ ਕੇ

ਵੀ ਨਿਆਂ ਤਾਂ ਸਵੀਕਾਰ ਕਰਨਾ ਹੀ ਪਵੇਗਾ ਨਾ! ਲੋਕ ਸਵੀਕਾਰ ਕਰਦੇ ਹੋਣਗੇ ਕਿ ਨਹੀਂ? ਬੇਸ਼ੱਕ ਇਹੋ ਜਿਹੇ ਬੇਕਾਰ ਦੇ ਯਤਨ ਕਰੀਏ ਪਰ ਜਿਵੇਂ ਦਾ ਸੀ ਉਵੇਂ ਦਾ ਉਵੇਂ ਹੀ ਰਿਹਾ। ਜੇ ਰਾਜੀ ਖੁਸ਼ੀ ਕਰ ਲਿਆ ਹੁੰਦਾ, ਤਾਂ ਕੀ ਬੁਰਾ ਸੀ? ਹਾਂ, ਉਹਨਾਂ ਨੂੰ ਮੂੰਹ ਤੇ ਕਹਿਣ ਦੀ ਜ਼ਰੂਰਤ ਨਹੀਂ ਹੈ, ਨਹੀਂ ਤਾਂ ਫਿਰ ਉਹ ਵਾਪਸ ਉਲਟੇ ਰਸਤੇ ਤੇ ਚਲਣਗੇ। ਮਨ ਵਿੱਚ ਹੀ ਸਮਝ ਲੈਣਾ ਕਿ 'ਹੋਇਆ ਸੋ ਨਿਆਂ।'

ਹੁਣ ਬੁੱਧੀ ਦਾ ਪ੍ਰਯੋਗ ਨਹੀਂ ਕਰਨਾ। ਜੋ ਹੁੰਦਾ ਹੈ, ਉਸ ਨੂੰ ਨਿਆਂ ਕਹਿਣਾ। ਇਹ ਤਾਂ ਕਹਿਣਗੇ ਕਿ 'ਤੈਨੂੰ ਕਿਸ ਨੇ ਕਿਹਾ ਸੀ, ਜੋ ਪਾਣੀ ਗਰਮ ਰੱਖਿਆ?' 'ਓਏ, ਹੋਇਆ ਸੋ ਨਿਆਂ!' ਇਹ ਨਿਆਂ ਸਮਝ ਵਿੱਚ ਆ ਜਾਵੇ ਤਾਂ, 'ਹੁਣ ਮੈਂ ਦਾਅਵਾ ਦਾਇਰ ਨਹੀਂ ਕਰੂੰਗਾ' ਕਹਿਣਗੇ। ਕਹਿਣਗੇ ਜਾਂ ਨਹੀਂ ਕਹਿਣਗੇ?

ਕੋਈ ਭੁੱਖਾ ਹੋਵੇ, ਉਸਨੂੰ ਅਸੀਂ ਭੋਜਨ ਕਰਨ ਬਿਠਾਈਏ ਅਤੇ ਬਾਅਦ ਵਿੱਚ ਉਹ ਕਹੇ, 'ਤੁਹਾਨੂੰ ਭੋਜਨ ਕਰਾਉਣ ਲਈ ਕਿਸ ਨੇ ਕਿਹਾ ਸੀ? ਬੇਕਾਰ ਹੀ ਸਾਨੂੰ ਮੁਸੀਬਤ ਵਿੱਚ ਫਸਾ ਦਿੱਤਾ, ਸਾਡਾ ਸਮਾਂ ਵਿਗਾੜ ਦਿੱਤਾ!' ਇਸ ਤਰ੍ਹਾਂ ਬੋਲੇ, ਤਾਂ ਅਸੀਂ ਕੀ ਕਰਾਂਗੇ? ਵਿਰੋਧ ਕਰਾਂਗੇ? ਇਹ ਜੋ ਹੋਇਆ, ਉਹੀ ਨਿਆਂ ਹੈ।

ਘਰ ਵਿੱਚ, ਦੋ ਵਿੱਚੋਂ ਇੱਕ ਵਿਅਕਤੀ ਬੁੱਧੀ ਚਲਾਉਣਾ ਬੰਦ ਕਰ ਦੇਵੇ ਨਾ ਤਾਂ ਸਭ ਕੁੱਝ ਢੰਗ ਨਾਲ ਚਲਣ ਲੱਗ ਪਵੇਗਾ। ਉਹ ਉਸਦੀ ਬੁੱਧੀ ਚਲਾਏ ਤਾਂ ਫਿਰ ਕੀ ਹੋਵੇਗਾ? ਫਿਰ ਤਾਂ ਰਾਤ ਨੂੰ ਖਾਣਾ ਵੀ ਚੰਗਾ ਨਹੀਂ ਲੱਗੇਗਾ।

ਬਰਸਾਤ ਨਹੀਂ ਵਰਸਦੀ, ਉਹੀ ਨਿਆਂ ਹੈ। ਤਾਂ ਕਿਸਾਨ ਕੀ ਕਹੇਗਾ? 'ਭਗਵਾਨ ਅਨਿਆਂ ਕਰ ਰਿਹਾ ਹੈ।' ਉਹ ਆਪਣੀ ਨਾਸਮਝੀ ਨਾਲ ਬੋਲਦਾ ਹੈ। ਇਸ ਨਾਲ ਕੀ ਬਰਸਾਤ ਹੋਣ ਲੱਗੇਗੀ? ਨਹੀਂ ਵਰਸਦਾ, ਉਹੀ ਨਿਆਂ ਹੈ। ਜੇ ਹਮੇਸ਼ਾ ਬਰਸਾਤ ਵਰਸੇ ਨਾ, ਹਰ ਸਾਲ ਬਰਸਾਤ ਚੰਗੀ ਹੋਵੇ ਤਾਂ ਬਰਸਾਤ ਦਾ ਉਸ ਵਿੱਚ ਕੀ ਨੁਕਸਾਨ ਹੋਣ ਵਾਲਾ ਸੀ? ਇੱਕ ਜਗ੍ਹਾ ਤੇ ਬਰਸਾਤ ਬਹੁਤ ਜ਼ੋਰ ਨਾਲ ਧੂਮ-ਧੜਾਕਾ ਕਰਕੇ ਬਹੁਤ ਪਾਣੀ ਵਰਸਾ ਦਿੰਦੀ

ਹੈ ਅਤੇ ਦੂਸਰੀ ਜਗ੍ਹਾ ਅਕਾਲ ਪ੍ਰਆ ਦਿੰਦੀ ਹੈ। ਕੁਦਰਤ ਨੇ ਸਭ 'ਵਿਵਸਥਿਤ' ਕੀਤਾ ਹੋਇਆ ਹੈ। ਤੁਹਾਨੂੰ ਲੱਗਦਾ ਹੈ ਕਿ ਕੁਦਰਤ ਦੀ ਵਿਵਸਥਾ ਚੰਗੀ ਹੈ? ਕੁਦਰਤ ਸਾਰਾ ਨਿਆਂ ਹੀ ਕਰ ਰਹੀ ਹੈ।

ਯਾਨੀ ਇਹ ਸਾਰੀਆਂ ਸਿਧਾਂਤਿਕ ਚੀਜ਼ਾਂ ਹਨ। ਬੁੱਧੀ ਖਾਲੀ ਕਰਨ ਦੇ ਲਈ, ਇਹੀ ਇੱਕ ਕਾਨੂੰਨ ਹੈ। ਜੋ ਹੋ ਰਿਹਾ ਹੈ, ਉਸ ਨੂੰ ਨਿਆਂ ਮੰਨੋਗੇ ਤਾਂ ਬੁੱਧੀ ਚਲੀ ਜਾਵੇਗੀ। ਬੁੱਧੀ ਕਿੱਥੇ ਤੱਕ ਜੀਵਿਤ ਰਹੇਗੀ? ਜੋ ਹੋ ਰਿਹਾ ਹੈ ਉਸ ਵਿੱਚ ਨਿਆਂ ਲੱਭਣ ਜਾਵੇ, ਤਾਂ ਬੁੱਧੀ ਜੀਵਿਤ ਰਹੇਗੀ। ਜਦਕਿ ਇਸ ਵਿੱਚ ਤਾਂ ਬੁੱਧੀ ਸਮਝ ਜਾਂਦੀ ਹੈ, ਬੁੱਧੀ ਨੂੰ ਫਿਰ ਲਾਜ (ਸ਼ਰਮ) ਆਉਂਦੀ ਹੈ। ਉਸਨੂੰ ਵੀ ਲਾਜ (ਸ਼ਰਮ) ਆਉਂਦੀ ਹੈ, ਓਏ! ਹੁਣ ਤਾਂ ਇਹ ਮਾਲਿਕ ਹੀ ਇਸ ਤਰ੍ਹਾਂ ਬੋਲ ਰਹੇ ਹਨ, ਇਸ ਤੋਂ ਚੰਗਾ ਤਾਂ ਮੈਨੂੰ ਠਿਕਾਣੇ ਆਉਂਣਾ ਪਊਗਾ।

## ਨਿਆਂ ਨਹੀਂ ਲੱਭਣਾ, ਇਸ ਵਿੱਚ

**ਪ੍ਰਸ਼ਨਕਰਤਾ** : ਬੁੱਧੀ ਨੂੰ ਕੱਢਣਾ ਹੀ ਹੈ, ਕਿਉਂਕਿ ਉਹ ਬਹੁਤ ਮਾਰ ਪੁਆਉਂਦੀ ਹੈ।

**ਦਾਦਾ ਸ਼੍ਰੀ** : ਇਸ ਬੁੱਧੀ ਨੂੰ ਕੱਢਣਾ ਹੋਵੇ ਤਾਂ ਬੁੱਧੀ ਖੁਦ ਆਪਣੇ ਆਪ ਨਹੀਂ ਜਾਵੇਗੀ। ਬੁੱਧੀ 'ਕਾਰਜ' ਹੈ, ਉਸਦੇ 'ਕਾਰਣ' ਕੀ ਹਨ? ਅਸਲ ਵਿੱਚ ਜੋ ਹੋਇਆ, ਉਸ ਨੂੰ ਨਿਆਂ ਕਿਹਾ ਜਾਵੇਗਾ, ਤਾਂ ਉਹ ਚਲੀ ਜਾਵੇਗੀ। ਜਗਤ ਕੀ ਕਹਿੰਦਾ ਹੈ? ਅਸਲ ਵਿੱਚ ਜੋ ਹੋ ਗਿਆ ਹੈ, ਉਸ ਨੂੰ ਸਵੀਕਾਰ ਕਰ ਲੈਣਾ ਚਾਹੀਦਾ ਹੈ। ਅਤੇ ਨਿਆਂ ਲੱਭਦੇ ਰਹਿਣਗੇ ਨਾ ਤਾਂ ਉਸ ਨਾਲ ਝਗੜੇ ਚਲਦੇ ਰਹਿਣਗੇ।

ਸੋ: ਬੁੱਧੀ ਐਵੇ ਹੀ ਨਹੀਂ ਜਾਵੇਗੀ। ਬੁੱਧੀ ਦੇ ਜਾਣ ਦਾ ਮਾਰਗ ਕੀ ਹੈ? ਉਸਦੇ ਕਾਰਣਾਂ ਦਾ ਸੇਵਨ ਨਹੀਂ ਕਰੋਗੇ ਤਾਂ ਬੁੱਧੀ, ਉਹ 'ਕਾਰਜ' ਨਹੀਂ ਹੋਵੇਗਾ।

**ਪ੍ਰਸ਼ਨਕਰਤਾ** : ਤੁਸੀਂ ਕਿਹਾ ਹੈ ਨਾ ਕਿ ਬੁੱਧੀ 'ਕਾਰਜ' ਹੈ ਅਤੇ ਉਸਦੇ ਕਾਰਣ ਲੱਭੋਗੇ ਤਾਂ, ਇਹ ਕਾਰਜ ਬੰਦ ਹੋ ਜਾਵੇਗਾ।

**ਦਾਦਾ ਸ਼੍ਰੀ :** ਉਸਦੇ ਕਾਰਣਾਂ ਵਿੱਚ, ਅਸੀਂ ਜੋ ਨਿਆਂ ਲੱਭਣ ਨਿੱਕਲੇ, ਉਹੀ ਉਸਦਾ ਕਾਰਣ ਹੈ। ਨਿਆਂ ਲੱਭਣਾ ਬੰਦ ਕਰ ਦਿਓਗੇ ਤਾਂ ਬੁੱਧੀ ਚਲੀ ਜਾਵੇਗੀ। ਨਿਆਂ ਕਿਉਂ ਲੱਭਦੇ ਹੋ? ਤਾਂ ਬਹੂ ਕੀ ਕਹਿੰਦੀ ਹੈ ਕਿ 'ਤੂੰ ਮੇਰੀ ਸੱਸ ਨੂੰ ਨਹੀਂ ਪਹਿਚਾਣਦੀ, ਮੈਂ ਆਈ, ਉਦੋ ਤੋਂ ਹੀ ਉਹ ਦੁੱਖ ਦੇ ਰਹੀ ਹੈ, ਇਸ ਵਿੱਚ ਮੇਰਾ ਕੀ ਗੁਨਾਹ ਹੈ?'

ਕੋਈ ਬਿਨਾਂ ਪਹਿਚਾਣੇ ਦੁੱਖ ਦਿੰਦਾ ਹੋਵੇਗਾ? ਉਹ ਹਿਸਾਬ ਵਿੱਚ ਜਮ੍ਹਾ ਹੋਵੇਗਾ, ਇਸ ਲਈ ਤੈਨੂੰ ਦਿੰਦੀ ਰਹਿੰਦੀ ਹੈ। ਤਾਂ ਕਹੇਗੀ, 'ਪਰ ਮੈਂ ਤਾਂ ਉਹਨਾਂ ਦਾ ਮੂੰਹ ਵੀ ਨਹੀਂ ਦੇਖਿਆ ਸੀ।' 'ਓ, ਤੂੰ ਇਸ ਜਨਮ ਵਿੱਚ ਨਹੀਂ ਦੇਖਿਆ ਪਰ ਪਿਛਲੇ ਜਨਮ ਦਾ ਹਿਸਾਬ ਕੀ ਕਹਿ ਰਿਹਾ ਹੈ?' ਇਸ ਲਈ ਜੋ ਹੋਇਆ, ਉਹੀ ਨਿਆਂ।

ਘਰ ਵਿੱਚ ਬੇਟਾ ਦਾਦਾਗਿਰੀ ਕਰਦਾ ਹੈ? ਉਹ ਦਾਦਾਗਿਰੀ ਕਰਦਾ ਹੈ, ਉਹੀ ਨਿਆਂ। ਇਹ ਤਾਂ ਬੁੱਧੀ ਦਿਖਾਉਂਦੀ ਹੈ, ਬੇਟਾ ਹੋ ਕੇ ਬਾਪ ਦੇ ਸਾਹਮਣੇ ਦਾਦਾਗਿਰੀ? ਜੋ ਹੋਇਆ, ਉਹੀ ਨਿਆਂ!

ਸੋ: ਇਹ 'ਅਕ੍ਰਮ ਵਿਗਿਆਨ' ਕੀ ਕਹਿੰਦਾ ਹੈ? ਦੇਖੋ ਇਹ ਨਿਆਂ! ਲੋਕ ਮੈਨੂੰ ਪੁੱਛਦੇ ਹਨ, 'ਤੁਸੀਂ ਬੁੱਧੀ ਕਿਸ ਤਰ੍ਹਾਂ ਕੱਢ ਦਿੱਤੀ?' ਨਿਆਂ ਨਹੀਂ ਲੱਭਿਆ ਤਾਂ ਬੁੱਧੀ ਚਲੀ ਗਈ। ਬੁੱਧੀ ਕਦੋਂ ਤੱਕ ਰਹੇਗੀ? ਨਿਆਂ ਲੱਭਾਂਗੇ ਅਤੇ ਨਿਆਂ ਨੂੰ ਆਧਾਰ ਦੇਵਾਂਗੇ, ਉਦੋਂ ਤੱਕ ਬੁੱਧੀ ਰਹੇਗੀ, ਤੇ ਬੁੱਧੀ ਕਹੇਗੀ, 'ਆਪਣੇ ਪੱਖ ਵਿੱਚ ਹੈ ਭਾਈ ਸਾਹਿਬ।' ਹੋਰ ਕਹੇਗੀ, 'ਇੰਨੀ ਵਧੀਆ ਨੌਕਰੀ ਕੀਤੀ ਤੇ ਇਹ ਡਾਇਰੈਕਟਰ ਕਿਸ ਆਧਾਰ ਤੇ ਉਲਟਾ ਬੋਲ ਰਹੇ ਹਨ?' ਇਸ ਤਰ੍ਹਾਂ ਉਸ ਨੂੰ ਆਧਾਰ ਦਿੰਦੇ ਹੋ? ਨਿਆਂ ਲੱਭਦੇ ਹੋ? ਉਹ ਜੋ ਬੋਲਦੇ ਹਨ, ਉਹੀ ਕਰੈਕਟ ਹੈ। ਹੁਣ ਤੱਕ ਕਿਉਂ ਨਹੀਂ ਬੋਲ ਰਹੇ ਸਨ? ਕਿਸ ਆਧਾਰ ਤੇ ਨਹੀਂ ਬੋਲ ਰਹੇ ਸਨ? ਹੁਣ ਕਿਹੜੇ ਨਿਆਂ ਦੇ ਆਧਾਰ ਤੇ ਬੋਲ ਰਹੇ ਹਨ? ਸੋਚਣ ਤੇ ਨਹੀਂ ਲੱਗਦਾ ਕਿ ਇਹ ਜੋ ਬੋਲ ਰਹੇ ਹਨ, ਉਹ ਸਬੂਤ ਸਹਿਤ ਹੈ? ਓਏ, ਤਨਖਾਹ ਨਹੀਂ ਵਧਾਉਂਦੇ, ਉਹੀ ਨਿਆਂ ਹੈ। ਅਸੀਂ ਉਸ ਨੂੰ ਅਨਿਆਂ ਕਿਸ ਤਰ੍ਹਾਂ ਕਹਿ ਸਕਦੇ ਹਾਂ?

## ਬੁੱਧੀ ਲੱਭੇ ਨਿਆਂ

ਇਹ ਸਾਰਾ ਤਾਂ ਮੁੱਲ ਲਿਆ ਹੋਇਆ ਦੁੱਖ ਹੈ ਅਤੇ ਥੋੜ੍ਹਾ-ਬਹੁਤ ਜੋ ਦੁੱਖ ਹੈ, ਉਹ ਬੁੱਧੀ ਦੇ ਕਾਰਣ ਹੈ। ਸਾਰਿਆਂ ਵਿੱਚ ਬੁੱਧੀ ਹੁੰਦੀ ਹੀ ਹੈ ਨਾ? ਉਹ 'ਡਿਵਲਪਡ ਬੁੱਧੀ' ਦੁੱਖ ਕਰਵਾਉਂਦੀ ਹੈ। ਜਿੱਥੇ ਨਹੀਂ ਹੁੰਦਾ ਉੱਥੇ ਤੋਂ ਵੀ ਦੁੱਖ ਲੱਭ ਲਿਆਉਂਦੀ ਹੈ। ਮੇਰੀ ਬੁੱਧੀ ਤਾਂ ਡਿਵਲਪ ਹੋਣ ਤੋਂ ਬਾਅਦ ਚਲੀ ਗਈ। ਬੁੱਧੀ ਹੀ ਖਤਮ ਹੋ ਗਈ! ਬੋਲੋ, ਮਜ਼ਾ ਆਏਗਾ ਜਾਂ ਨਹੀਂ ਆਏਗਾ? ਬਿਲਕੁਲ, ਇੱਕ ਪਰਸੈਂਟ ਵੀ ਬੁੱਧੀ ਨਹੀਂ ਰਹੀ।ਤਾਂ ਇੱਕ ਆਦਮੀ ਮੈਨੂੰ ਪੁੱਛਦਾ ਹੈ ਕਿ, 'ਬੁੱਧੀ ਕਿਵੇਂ ਖਤਮ ਹੋ ਗਈ? 'ਤੂੰ ਚਲੀ ਜਾ, ਤੂੰ ਚਲੀ ਜਾ' ਇਸ ਤਰ੍ਹਾਂ ਕਹਿਣ ਨਾਲ?' ਮੈਂ ਕਿਹਾ, 'ਨਹੀਂ ਭਾਈ, ਏਦਾ ਨਹੀਂ ਕਰਦੇ। ਉਸਨੇ ਤਾਂ ਹੁਣ ਤੱਕ ਸਾਡਾ ਰੌਬ ਰੱਖਿਆ। ਦੁਵਿਧਾ ਵਿੱਚ ਹੁੰਦੇ ਸੀ, ਉਦੋਂ ਸਹੀ ਵਕਤ ਤੇ 'ਕੀ ਕਰਨਾ, ਕੀ ਨਹੀਂ ਕਰਨਾ?' ਉਸਦਾ ਸਾਰਾ ਮਾਰਗ ਦਰਸ਼ਨ ਕੀਤਾ। ਉਸਨੂੰ ਕਿਵੇਂ ਕੱਢ ਸਕਦੇ ਹਾਂ?' ਫਿਰ ਮੈਂ ਕਿਹਾ, 'ਜੋ ਨਿਆਂ ਲੱਭਦਾ ਹੈ ਨਾ, ਉਸਦੇ ਬੁੱਧੀ ਹਮੇਸ਼ਾਂ ਦੇ ਲਈ ਨਿਵਾਸ ਕਰਦੀ ਹੈ'। 'ਹੋਇਆ ਸੋ ਨਿਆਂ' ਇਸ ਤਰ੍ਹਾਂ ਕਹਿਣ ਵਾਲੇ ਦੀ ਬੁੱਧੀ ਚਲੀ ਜਾਂਦੀ ਹੈ। ਨਿਆਂ ਲੱਭਣ ਗਏ, ਉਹ ਬੁੱਧੀ।

**ਪ੍ਰਸ਼ਨਕਰਤਾ** : ਪਰ ਦਾਦਾ ਜੀ, ਜੀਵਨ ਵਿੱਚ ਜੋ ਵੀ ਆਏ, ਉਸ ਨੂੰ ਸਵੀਕਾਰ ਲੈਣਾ ਚਾਹੀਦਾ ਹੈ?

**ਦਾਦਾ ਸ਼੍ਰੀ** : ਮਾਰ ਖਾ ਕੇ ਸਵੀਕਾਰ ਕਰਨਾ, ਉਸ ਨਾਲੋਂ ਚੰਗਾ ਤਾਂ ਖੁਸ਼ੀ ਨਾਲ ਸਵੀਕਾਰ ਕਰ ਲੈਣਾ ਚਾਹੀਦਾ ਹੈ।

**ਪ੍ਰਸ਼ਨਕਰਤਾ** : ਸੰਸਾਰ ਹੈ, ਬੱਚੇ ਹਨ, ਬੇਟੇ ਦੀ ਬਹੂ ਹੈ, ਇਹ ਹੈ, ਉਹ ਹੈ, ਇਸ ਲਈ ਸਬੰਧ ਤਾਂ ਰੱਖਣਾ ਪਵੇਗਾ।

**ਦਾਦਾ ਸ਼੍ਰੀ** : ਹਾਂ, ਸਭ ਕੁੱਝ ਰੱਖਣਾ।

**ਪ੍ਰਸ਼ਨਕਰਤਾ** : ਤਾਂ ਉਸ ਵਿੱਚ ਮਾਰ ਪਵੇ ਤਾਂ ਕੀ ਕਰਨਾ ਚਾਹੀਦਾ ਹੈ?

**ਦਾਦਾ ਸ਼੍ਰੀ** : ਸਾਰੇ ਸਬੰਧ ਰੱਖਕੇ ਫਿਰ ਜੇ ਮਾਰ ਪਵੇ, ਤਾਂ ਉਸ ਨੂੰ ਸਵੀਕਾਰ ਕਰ ਲੈਣਾ ਹੈ। ਵਰਨਾ ਫਿਰ ਵੀ ਜੇ ਮਾਰ ਪਏ ਤਾਂ ਕੀ ਕਰ ਸਕਦੇ ਹਾਂ? ਦੂਸਰਾ ਕੋਈ ਉਪਾਅ ਹੈ?

**ਪ੍ਰਸ਼ਨਕਰਤਾ** : ਕੁੱਝ ਨਹੀਂ, ਵਕੀਲਾਂ ਦੇ ਕੋਲ ਜਾਣਾ ਪਵੇਗਾ।

**ਦਾਦਾ ਸ਼੍ਰੀ**: ਹਾਂ, ਹੋਰ ਕੀ ਹੋਵੇਗਾ? ਵਕੀਲ ਰੱਖਿਆ ਕਰੇਗਾ ਜਾਂ ਉਸਦੀ ਫੀਸ ਲਵੇਗਾ?

## ਜਿੱਥੇ 'ਹੋਇਆ ਸੋ ਨਿਆਂ', ਉੱਥੇ ਬੁੱਧੀ 'ਆਉਟ'

ਨਿਆਂ ਲੱਭਣਾ ਸ਼ੁਰੂ ਹੋਇਆ ਕਿ ਬੁੱਧੀ ਖੜੀ ਹੋ ਜਾਂਦੀ ਹੈ। ਬੁੱਧੀ ਸਮਝਦੀ ਹੈ ਕਿ ਹੁਣ ਮੇਰੇ ਬਗੈਰ ਚਲਣ ਵਾਲਾ ਨਹੀਂ ਹੈ ਤੇ ਜੇ ਅਸੀਂ ਕਹੀਏ ਕਿ ਹੋਇਆ ਸੋ ਨਿਆਂ ਹੈ, ਇਸ ਤੇ ਬੁੱਧੀ ਕਹੇਗੀ, 'ਹੁਣ ਇਸ ਘਰ ਵਿੱਚ ਆਪਣਾ ਰੌਅਬ ਨਹੀਂ ਚਲੇਗਾ'। ਉਹ ਵਿਦਾਈ ਲੈ ਕੇ ਚਲੀ ਜਾਵੇਗੀ। ਕੋਈ ਉਸਦਾ ਸਮਰਥਕ ਹੋਵੇਗਾ, ਉੱਥੇ ਘੁਸ ਜਾਵੇਗੀ। ਉਸਦੀ ਆਸਕਤੀ (ਚਾਅ) ਵਾਲੇ ਤਾਂ ਬਹੁਤ ਲੋਕ ਹਨ ਨਾ! ਏਦਾਂ ਮੰਨਤ ਮੰਨਦੇ ਹਨ ਕਿ, ਮੇਰੀ ਬੁੱਧੀ ਵੱਧੇ! ਅਤੇ ਉਸਦੇ ਸਾਹਮਣੇ ਵਾਲੇ ਪੱਲੜੇ ਵਿੱਚ ਉਨਾਂ ਹੀ ਦੁੱਖ-ਜਲਣ ਵੱਧਦੀ ਜਾਂਦੀ ਹੈ। ਹਮੇਸ਼ਾਂ ਬੈਲੇਂਸ ਤਾਂ ਚਾਹੀਦਾ ਹੈ ਨਾ? ਉਸਦੇ ਸਾਹਮਣੇ ਵਾਲੇ ਪੱਲੜੇ ਵਿੱਚ ਬੈਲੇਂਸ ਚਾਹੀਦਾ ਹੀ ਹੈ! ਸਾਡੀ ਬੁੱਧੀ ਖਤਮ, ਇਸ ਲਈ ਦੁੱਖ-ਜਲਣ ਖਤਮ!

## ਵਿਕਲਪਾਂ ਦਾ ਅੰਤ, ਉਹੀ ਮੋਕਸ਼ ਮਾਰਗ

ਸੋ: ਜੋ ਹੋਇਆ, ਉਸਨੂੰ ਨਿਆਂ ਕਹੋਗੇ ਨਾ ਤਾਂ ਨਿਰਵਿਕਲਪ ਰਹੋਗੇ ਅਤੇ ਲੋਕ ਨਿਰਵਿਕਲਪੀ ਹੋਣ ਦੇ ਲਈ ਨਿਆਂ ਲੱਭਣ ਨਿੱਕਲੇ ਹਨ। ਵਿਕਲਪਾਂ ਦਾ ਅੰਤ ਆਵੇ, ਉਹੀ ਮੋਕਸ਼ ਦਾ ਰਾਸਤਾ! ਵਿਕਲਪ ਖੜ੍ਹੇ ਨਾ ਹੋਣ, ਇਸ ਤਰ੍ਹਾਂ ਦਾ ਹੈ ਨਾ ਆਪਣਾ ਰਾਸਤਾ?

ਮਿਹਨਤ ਕੀਤੇ ਬਗੈਰ, ਆਪਣੇ ਅਕ੍ਰਮ ਮਾਰਗ ਵਿੱਚ ਮਨੁੱਖ ਅੱਗੇ ਵੱਧ ਸਕਦਾ ਹੈ। ਸਾਡੀਆਂ ਚਾਬੀਆਂ ਹੀ ਇਹੋ ਜਿਹੀਆਂ ਹਨ ਕਿ ਮਿਹਨਤ ਕੀਤੇ ਬਗੈਰ ਅੱਗੇ ਵੱਧ ਜਾਂਦਾ ਹੈ।

ਹੁਣ ਬੁੱਧੀ ਜਦੋਂ ਵਿਕਲਪ ਕਰਵਾਏ ਨਾ, ਤਾਂ ਕਹਿ ਦੇਣਾ, 'ਹੋਇਆ ਸੋ ਨਿਆਂ।' ਬੁੱਧੀ ਨਿਆਂ ਲੱਭੇ ਕਿ ਮੇਰੇ ਤੋਂ ਛੋਟਾ ਹੈ, ਮਰਿਆਦਾ ਨਹੀਂ ਰੱਖਦਾ। ਮਰਿਆਦਾ ਰੱਖੀ, ਉਹ ਵੀ ਨਿਆਂ ਅਤੇ ਨਹੀਂ ਰੱਖੀ, ਉਹ ਵੀ ਨਿਆਂ। ਬੁੱਧੀ ਜਿੰਨੀ ਨਿਰਵਿਵਾਦ ਹੋਵੇਗੀ, ਤਾਂ ਨਿਰਵਿਕਲਪ ਹੋਵੇਗਾ!

ਇਹ ਵਿਗਿਆਨ ਕੀ ਕਹਿੰਦਾ ਹੈ? ਨਿਆਂ ਤਾਂ ਪੂਰਾ ਜਗਤ ਲੱਭ ਰਿਹਾ ਹੈ। ਉਸਦੇ ਬਜਾਏ ਅਸੀਂ ਹੀ ਸਵੀਕਾਰ ਕਰ ਲਈਏ ਕਿ ਹੋਇਆ ਸੋ ਨਿਆਂ। ਫਿਰ ਜੱਜ ਵੀ ਨਹੀਂ ਚਾਹੀਦਾ ਅਤੇ ਵਕੀਲ ਵੀ ਨਹੀਂ ਚਾਹੀਦਾ। ਨਹੀਂ ਤਾਂ ਆਖਿਰ ਵਿੱਚ ਮਾਰ ਖਾ ਕੇ ਵੀ ਏਦਾਂ ਹੀ ਰਹਿੰਦਾ ਹੈ ਨਾ?

## ਕਿਸੇ ਕੋਰਟ ਵਿੱਚ ਨਹੀਂ ਮਿਲਦਾ ਸੰਤੋਸ਼

ਅਤੇ ਸ਼ਾਇਦ ਕਦੇ ਏਦਾਂ ਮੰਨ ਲਵੋ ਕਿ ਕਿਸੇ ਵਿਅਕਤੀ ਨੂੰ ਨਿਆਂ ਚਾਹੀਦਾ ਹੈ, ਤਾਂ ਨੀਚੇ ਦੀ ਕੋਰਟ ਤੋਂ ਜੱਜਮੈਂਟ ਕਰਵਾਇਆ। ਵਕੀਲ ਲੜੇ, ਬਾਅਦ ਵਿੱਚ ਜੱਜਮੈਂਟ ਆਇਆ, ਨਿਆਂ ਹੋਇਆ। ਤਾਂ ਕਹਿੰਦਾ ਹੈ, 'ਨਹੀ, ਇਸ ਨਿਆਂ ਨਾਲ ਮੈਨੂੰ ਸੰਤੋਸ਼ ਨਹੀਂ ਹੈ।' ਨਿਆਂ ਹੋਇਆ ਫਿਰ ਵੀ ਸੰਤੋਸ਼ ਨਹੀਂ। 'ਤਾਂ ਹੁਣ ਕੀ ਕਰੀਏ? ਉੱਪਰ ਵਾਲੇ ਕੋਰਟ ਵਿੱਚ ਚਲੋ।' ਤਾਂ ਡਿਸਟ੍ਰਿਕ ਕੋਰਟ ਵਿੱਚ ਗਏ। ਉੱਥੇ ਦੇ ਜੱਜਮੈਂਟ ਨਾਲ ਵੀ ਸੰਤੋਸ਼ ਨਹੀਂ ਹੋਇਆ। ਤਾਂ ਪੁਛੀਏ, 'ਹੁਣ?' ਤਾਂ ਕਹਿੰਦਾ, 'ਨਹੀ, ਉੱਥੇ ਹਾਈ ਕੋਰਟ ਵਿੱਚ!' ਉੱਥੇ ਵੀ ਸੰਤੋਸ਼ ਨਹੀਂ ਹੋਇਆ। ਫਿਰ ਸੁਪਰੀਮ ਕੋਰਟ ਵਿੱਚ ਗਏ, ਉੱਥੇ ਵੀ ਸੰਤੋਸ਼ ਨਹੀਂ ਹੋਇਆ। ਆਖਿਰ ਵਿੱਚ ਪ੍ਰੈਜ਼ੀਡੈਂਟ ਨੂੰ ਕਿਹਾ। ਫਿਰ ਵੀ ਉਹਨਾਂ ਦੇ ਨਿਆਂ ਨਾਲ ਸੰਤੋਸ਼ ਨਹੀਂ ਹੋਇਆ। ਮਾਰ ਖਾ ਕੇ ਮਰਦੇ ਹਨ! ਨਿਆਂ ਲੱਭਣਾ ਹੀ ਨਹੀਂ ਕਿ ਇਹ ਆਦਮੀ ਮੈਨੂੰ ਗਾਲ਼ਾਂ ਕਿਉਂ ਕੱਢ ਗਿਆ ਜਾਂ ਮੁਵਕਿਲ ਮੈਨੂੰ ਮੇਰੀ ਵਕਾਲਤ ਦੀ ਫੀਸ ਕਿਉਂ ਨਹੀਂ ਦਿੰਦਾ? ਨਹੀਂ

ਦਿੰਦਾ, ਉਹੀ ਨਿਆਂ ਹੈ। ਬਾਅਦ ਵਿੱਚ ਦੇ ਜਾਵੇ, ਉਹ ਵੀ ਨਿਆਂ ਹੈ। ਤੂੰ ਨਿਆਂ ਨਹੀਂ ਲੱਭਣਾ।

## ਨਿਆਂ : ਕੁਦਰਤੀ ਅਤੇ ਵਿਕਲਪ

ਦੋ ਤਰ੍ਹਾਂ ਦੇ ਨਿਆਂ ਹਨ। ਇੱਕ ਵਿਕਲਪਾਂ ਨੂੰ ਵਧਾਉਣ ਵਾਲਾ ਨਿਆਂ ਅਤੇ ਇੱਕ ਵਿਕਲਪਾਂ ਨੂੰ ਘਟਾਉਣ ਵਾਲਾ ਨਿਆਂ। ਬਿਲਕੁਲ ਸੱਚਾ ਨਿਆਂ ਵਿਕਲਪਾਂ ਨੂੰ ਘਟਾਉਣ ਵਾਲਾ ਹੈ ਕਿ 'ਹੋਇਆ ਸੋ ਨਿਆਂ ਹੀ ਹੈ।' ਹੁਣ ਤੂੰ ਇਸ ਤੇ ਦੂਸਰਾ ਦਾਅਵਾ ਦਾਇਰ ਨਾ ਕਰਨਾ। ਹੁਣ ਤੁਸੀਂ ਆਪਣੀਆ ਬਾਕੀ ਗੱਲਾਂ ਤੇ ਧਿਆਨ ਦਿਓ। ਤੁਸੀਂ ਇਸ ਤੇ ਦਾਅਵਾ ਦਾਇਰ ਕਰੋਗੇ, ਤਾਂ ਤੁਹਾਡੀਆਂ ਬਾਕੀ ਗੱਲਾਂ ਰਹਿ ਜਾਣਗੀਆਂ।

ਨਿਆਂ ਲੱਭਣ ਨਿਕਲੇ ਤਾਂ ਵਿਕਲਪ ਵੱਧਦੇ ਹੀ ਜਾਣਗੇ ਅਤੇ ਇਹ ਕੁਦਰਤੀ ਨਿਆਂ ਵਿਕਲਪਾਂ ਨੂੰ ਨਿਰਵਿਕਲਪ ਬਣਾਉਂਦਾ ਜਾਂਦਾ ਹੈ। ਜੋ ਹੋ ਚੁੱਕਿਆ ਹੈ, ਉਹੀ ਨਿਆਂ ਹੈ। ਅਤੇ ਇਸਦੇ ਬਾਵਜੂਦ ਵੀ ਪੰਜ ਆਦਮੀਆਂ ਦਾ ਪੰਚ ਜੋ ਕਹੇ, ਉਹ ਵੀ ਉਸਦੇ ਵਿਰੁੱਧ ਚਲਾ ਜਾਂਦਾ ਹੈ, ਤਾਂ ਉਹ ਉਸ ਨਿਆਂ ਨੂੰ ਵੀ ਨਹੀਂ ਮੰਨਦਾ, ਕਿਸੇ ਦੀ ਗੱਲ ਨਹੀਂ ਮੰਨਦਾ। ਤਾਂ ਫਿਰ ਵਿਕਲਪ ਵੱਧਦੇ ਹੀ ਜਾਂਦੇ ਹਨ। ਆਪਦੇ ਆਲੇ-ਦੁਆਲੇ ਜਾਲ਼ ਹੀ ਬੁਣ ਰਿਹਾ ਹੈ ਉਹ ਆਦਮੀ ਕੁੱਝ ਵੀ ਪ੍ਰਾਪਤ ਨਹੀਂ ਕਰਦਾ। ਬਹੁਤ ਦੁੱਖੀ ਹੋ ਜਾਂਦਾ ਹੈ! ਇਸਦੇ ਬਜਾਏ ਪਹਿਲਾਂ ਤੋਂ ਹੀ ਸ਼ਰਧਾ ਰੱਖਣਾ ਕਿ ਹੋਇਆ ਸੋ ਨਿਆਂ।

ਅਤੇ ਕੁਦਰਤ ਹਮੇਸ਼ਾ ਨਿਆਂ ਹੀ ਕਰਦੀ ਰਹਿੰਦੀ ਹੈ, ਨਿਰੰਤਰ ਨਿਆਂ ਹੀ ਕਰ ਰਹੀ ਹੈ ਪਰ ਉਹ ਪ੍ਰਮਾਣ (ਸਬੂਤ) ਨਹੀਂ ਦੇ ਸਕਦੀ। ਪ੍ਰਮਾਣ ਤਾਂ 'ਗਿਆਨੀ' ਦਿੰਦੇ ਹਨ ਕਿ ਕਿਵੇਂ ਇਹ ਨਿਆਂ ਹੈ? ਕਿਵੇਂ ਹੋਇਆ, ਉਹ 'ਗਿਆਨੀ' ਦੱਸ ਸਕਦੇ ਹਨ। ਉਸਨੂੰ ਸੰਤੁਸ਼ਟ ਕਰ ਦੇਣ ਅਤੇ ਫਿਰ ਨਿਬੇੜਾ ਆਉਂਦਾ ਹੈ। ਨਿਰਵਿਕਲਪ ਹੋ ਜਾਵੇਗਾ ਤਾਂ ਨਿਬੇੜਾ ਆਵੇਗਾ।

**-ਜੈ ਸੱਚਿਦਾਨੰਦ**

## ਨੌਂ ਕਲਮਾਂ (ਭਾਵਨਾਵਾਂ)

1. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ (ਦੁਖੇ), ਨਾ ਦੁਭਾਇਆ (ਦੁਖਾਇਆ) ਜਾਏ ਜਾਂ ਦੁਭਾਉਣ (ਦੁਖਾਉਣ) ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਮੇਰੇ ਤੋਂ ਕਿਸੇ ਦੇਹਧਾਰੀ ਜੀਵਾਤਮਾ ਦਾ ਕਿੰਚਿਤਮਾਤਰ ਵੀ ਅਹਮ ਨਾ ਦੁਭੇ, ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

2. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭੇ, ਨਾ ਦੁਭਾਇਆ ਜਾਏ ਜਾਂ ਦੁਭਾਉਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

   ਮੈਨੂੰ ਕਿਸੇ ਵੀ ਧਰਮ ਦਾ ਕਿੰਚਿਤਮਾਤਰ ਵੀ ਪ੍ਰਮਾਣ ਨਾ ਦੁਭਾਇਆ ਜਾਏ ਇਹੋ ਜਿਹੀ ਸਿਆਦਵਾਦ ਬਾਣੀ, ਸਿਆਦਵਾਦ ਵਰਤਨ ਅਤੇ ਸਿਆਦਵਾਦ ਮਨਨ ਕਰਨ ਦੀ ਪਰਮ ਸ਼ਕਤੀ ਦਿਓ।

3. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਉਪਦੇਸ਼ਕ ਸਾਧੂ, ਸਾਧਵੀ ਜਾ ਆਚਾਰਿਆ ਦਾ ਅਵਰਣਵਾਦ, ਅਪਰਾਧ, ਅਵਿਨਯ ਨਾ ਕਰਨ ਦੀ ਪਰਮ ਸ਼ਕਤੀ ਦਿਓ।

4. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਕਿੰਚਿਤਮਾਤਰ ਵੀ ਅਭਾਵ, ਤਿਰਸਕਾਰ ਕਦੇ ਵੀ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਨਾ ਅਨੁਮੋਦਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

5. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਨਾਲ ਕਦੇ ਵੀ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਨਾ ਬੋਲੀ ਜਾਵੇ, ਨਾ ਬੁਲਵਾਈ ਜਾਵੇ ਜਾਂ ਬੋਲਣ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਕੋਈ ਕਠੋਰ ਭਾਸ਼ਾ, ਤੰਤੀਲੀ ਭਾਸ਼ਾ ਬੋਲੇ ਤਾਂ ਮੈਨੂੰ ਮ੍ਰਦੂ-ਰਿਜੂ (ਮਿੱਠੀ) ਭਾਸ਼ਾ ਬੋਲਣ ਦੀ ਸ਼ਕਤੀ ਦਿਓ

6. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦੇ ਪ੍ਰਤੀ ਇਸਤਰੀ, ਪੁਰਸ਼ ਜਾਂ ਨਪੁਸੰਗ, ਕੋਈ ਵੀ ਲਿੰਗਧਾਰੀ ਹੋਵੇ, ਤਾਂ ਉਸਦੇ ਸਬੰਧ ਵਿੱਚ ਕਿੰਚਿਤਮਾਤਰ ਵੀ ਵਿਸ਼ੈ-ਵਿਕਾਰ ਸਬੰਧੀ ਦੋਸ਼, ਇੱਛਾਵਾਂ, ਚੇਸ਼ਠਾਵਾਂ ਜਾਂ ਵਿਚਾਰ ਸਬੰਧੀ ਦੋਸ਼ ਨਾ ਕੀਤੇ ਜਾਣ, ਨਾ ਕਰਵਾਏ ਜਾਣ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

ਮੈਨੂੰ ਨਿਰੰਤਰ ਨਿਰਵਿਕਾਰ ਰਹਿਣ ਦੀ ਪਰਮ ਸ਼ਕਤੀ ਦਿਓ।

7. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਰਸ ਵਿੱਚ ਲੁਬੱਧਤਾ ਨਾ ਹੋਵੇ ਇਹੋ ਜਿਹੀ ਸ਼ਕਤੀ ਦਿਓ।

ਸਮਰਸੀ ਆਹਾਰ ਲੈਣ ਦੀ ਪਰਮ ਸ਼ਕਤੀ ਦਿਓ।

8. ਹੇ ਦਾਦਾ ਭਗਵਾਨ! ਮੈਨੂੰ ਕਿਸੇ ਵੀ ਦੇਹਧਾਰੀ ਜੀਵਾਤਮਾ ਦਾ ਪ੍ਰਤੱਖ ਜਾਂ ਪਰੋਕਸ਼, ਜੀਵਿਤ ਜਾਂ ਮ੍ਰਿਤ, ਕਿਸੇ ਦਾ ਕਿੰਚਿਤਮਾਤਰ ਵੀ ਅਵਰਣਵਾਦ, ਅਪਰਾਧ, ਅਵਿਨਯ ਨਾ ਕੀਤਾ ਜਾਵੇ, ਨਾ ਕਰਵਾਇਆ ਜਾਵੇ ਜਾਂ ਕਰਤਾ ਦੇ ਪ੍ਰਤੀ ਅਨੁਮੋਦਨਾ ਨਾ ਕੀਤੀ ਜਾਵੇ, ਇਹੋ ਜਿਹੀ ਪਰਮ ਸ਼ਕਤੀ ਦਿਓ।

9. ਹੇ ਦਾਦਾ ਭਗਵਾਨ! ਮੈਨੂੰ ਜਗਤ ਕਲਿਆਣ ਕਰਨ ਵਿੱਚ ਨਿਮਿਤ ਬਣਨ ਦੀ ਪਰਮ ਸ਼ਕਤੀ ਦਿਓ, ਸ਼ਕਤੀ ਦਿਓ, ਸ਼ਕਤੀ ਦਿਓ।

(ਇੰਨਾ ਤੁਸੀਂ ਦਾਦਾ ਭਗਵਾਨ ਤੋਂ ਮੰਗਿਆ ਕਰੋ। ਇਹ ਹਰ ਰੋਜ਼ ਮੰਤਰ ਦੀ ਤਰ੍ਹਾਂ ਪੜ੍ਹਨ ਦੀ ਚੀਜ਼ ਨਹੀਂ ਹੈ, ਹਿਰਦੇ ਵਿੱਚ ਰੱਖਣ ਦੀ ਚੀਜ਼ ਹੈ। ਇਹ ਹਰ ਰੋਜ਼ ਉਪਯੋਗ ਪੂਰਵਕ ਭਾਵਨਾ ਕਰਨ ਦੀ ਚੀਜ਼ ਹੈ। ਇੰਨੇ ਪਾਠ ਵਿੱਚ ਸਾਰੇ ਸ਼ਾਸਤਰਾਂ ਦਾ ਸਾਰ ਆ ਜਾਂਦਾ ਹੈ।)

## ਪ੍ਰਤੀਕ੍ਰਮਣ ਵਿਧੀ

ਪ੍ਰਤੱਖ ਦਾਦਾ ਭਗਵਾਨ ਦੀ ਸਾਕਸ਼ੀ ਵਿੱਚ, ਦੇਹਧਾਰੀ (ਜਿਸਦੇ ਪ੍ਰਤੀ ਦੋਸ਼ ਹੋਇਆ ਹੋਵੇ, ਉਸ ਵਿਅਕਤੀ ਦਾ ਨਾਮ) ਦੇ ਮਨ-ਵਚਨ-ਕਾਇਆ ਦੇ ਯੋਗ, ਭਾਵਕਰਮ-ਦ੍ਰਵਯਕਰਮ-ਨੋਕਰਮ ਤੋਂ ਭਿੰਨ ਐਸੇ ਹੇ ਸ਼ੁੱਧ ਆਤਮਾ ਭਗਵਾਨ! ਤੁਹਾਡੀ ਸਾਕਸ਼ੀ ਵਿੱਚ, ਅੱਜ ਦਿਨ ਭਰ ਵਿੱਚ ਮੇਰੇ ਤੋਂ ਜੋ ਜੋ * * ਦੋਸ਼ ਹੋਏ ਹਨ, ਉਸਦੇ ਲਈ ਮਾਫੀ ਮੰਗਦਾ ਹਾਂ। ਹਿਰਦੇ ਤੋਂ ਬਹੁਤ ਪਛਚਾਤਾਪ ਕਰਦਾ ਹਾਂ। ਮੈਨੂੰ ਮਾਫ਼ ਕਰੋ। ਅਤੇ ਫਿਰ ਤੋਂ ਇਹੋ ਜਿਹੇ ਦੋਸ਼ ਕਦੇ ਵੀ ਨਹੀਂ ਕਰਾਂਗਾ, ਇਹ ਦ੍ਰਿੜ ਨਿਸ਼ਚੈ ਕਰਦਾ ਹਾਂ। ਉਸਦੇ ਲਈ ਮੈਨੂੰ ਪਰਮ ਸ਼ਕਤੀ ਦਿਓ।

*** ਕ੍ਰੋਧ-ਮਾਨ-ਮਾਇਆ-ਲੋਭ, ਵਿਸ਼ੇ-ਵਿਕਾਰ, ਕਸ਼ਾਏ ਆਦਿ ਨਾਲ ਕਿਸੇ ਨੂੰ ਵੀ ਦੁੱਖ ਪਹੁੰਚਾਇਆ ਹੋਵੇ, ਉਹਨਾਂ ਦੋਸ਼ਾਂ ਨੂੰ ਮਨ ਵਿੱਚ ਯਾਦ ਕਰਨਾ।

## संपर्क

### दादा भगवान परिवार

**अडालज** : **त्रिमंदिर**, सीमंधर सिटी, अहमदाबाद-कलोल हाईवे,
पोस्ट : अडालज, जि.-गांधीनगर, गुजरात - 382421.
फोन : (079) 39830100, E-mail : info@dadabhagwan.org

**राजकोट** : **त्रिमंदिर,** अहमदाबाद-राजकोट हाईवे, तरघड़िया चोकड़ी (सर्कल),
पोस्ट : मालियासण, जि.-राजकोट. फोन : 9924343478

**भुज** : **त्रिमंदिर,** हिल गार्डन के पीछे, एयरपोर्ट रोड. फोन : (02832) 290123

**अंजार** : **त्रिमंदिर,** अंजार-मुन्द्र रोड, सीनोग्रा पाटीया के पास, सीनोग्रा गाँव,
ता.-अंजार, फोन : 9924346622

**मोरबी** : **त्रिमंदिर,** मोरबी-नवलखी हाईवे, पो-जेपुर, ता.-मोरबी,
जि.-राजकोट. फोन : (02822) 297097

**सुरेन्द्रनगर** : **त्रिमंदिर**, सुरेन्द्रनगर-राजकोट हाईवे, लोकविद्यालय के पास, मुळी रोड.
फोन : 9737048322

**अमरेली** : **त्रिमंदिर**, लीलीया बायपास चोकडी, खारावाडी, फोन : 9924344460

**गोधरा** : **त्रिमंदिर,** भामैया गाँव, एफसीआई गोडाउन के सामने, गोधरा.
(जि.-पंचमहाल). फोन : (02672) 262300

**वडोदरा** : **त्रिमंदिर,** बाबरीया कॉलेज के पास, वडोदरा-सुरत हाई-वे, NH-8,
वरणामा गाँव। फोन : 9574001557

**अहमदाबाद** : **दादा दर्शन,** ५, ममतापार्क सोसाइटी, नवगुजरात कॉलेज के पीछे,
उस्मानपुरा, अहमदाबाद-380014. फोन : (079) 27540408

**वडोदरा** : **दादा मंदिर,** १७, मामा की पोल-मुहल्ला, रावपुरा पुलिस स्टेशन के
सामने, सलाटवाड़ा, वडोदरा. फोन : 9924343335

| | | | |
|---|---|---|---|
| **मुंबई** | : 9323528901 | **दिल्ली** | : 9810098564 |
| **कोलकता** | : 9830093230 | **चेन्नई** | : 9380159957 |
| **जयपुर** | : 9351408285 | **भोपाल** | : 9425024405 |
| **इन्दौर** | : 9039936173 | **जबलपुर** | : 9425160428 |
| **रायपुर** | : 9329644433 | **भिलाई** | : 9827481336 |
| **पटना** | : 7352723132 | **अमरावती** | : 9422915064 |
| **बेंगलूर** | : 9590979099 | **हैदराबाद** | : 9989877786 |
| **पूणे** | : 9422660497 | **जलंधर** | : 9814063043 |

**U.S.A.** : +1 877-505-DADA (3232), **Email :** info@us.dadabhagwan.org

| | | | |
|---|---|---|---|
| **U.K.** | : +44 330-111-DADA (3232) | **Australia** | : +61 421127947 |
| **Kenya** | : +254 722 722 063 | **New Zealand** | : +64 21 0376434 |
| **UAE** | : +971 557316937 | **Singapore** | : +65 81129229 |

**www.dadabhagwan.org**



## ਹੋਇਆ ਸੋ ਨਿਆਂ

ਜੇ ਕੁਦਰਤ ਦੇ ਨਿਆਂ ਨੂੰ ਸਮਝੋਗੇ ਕਿ 'ਹੋਇਆ ਸੋ ਨਿਆਂ' ਤਾਂ ਤੁਸੀਂ ਇਸ ਜਗਤ ਵਿੱਚੋਂ ਮੁਕਤ ਹੋ ਸਕੋਗੇ ਵਰਨਾ ਕੁਦਰਤ ਨੂੰ ਜ਼ਰਾ ਵੀ ਅਨਿਆਈ ਸਮਝਿਆ ਤਾਂ ਉਹ ਤੁਹਾਡੇ ਲਈ ਜਗਤ ਵਿੱਚ ਉਲਝਣ ਦਾ ਹੀ ਕਾਰਣ ਹੈ। ਕੁਦਰਤ ਨੂੰ ਨਿਆਈ ਮੰਨਣਾ, ਉਹੀ ਗਿਆਨ ਹੈ। 'ਜੋ ਹੈ ਉਹ' ਜਾਣਨਾ, ਉਹੀ ਗਿਆਨ ਹੈ ਅਤੇ 'ਜੋ ਹੈ ਉਹ' ਨਹੀਂ ਜਾਣਨਾ, ਉਹ ਅਗਿਆਨ ਹੈ।

'ਹੋਇਆ ਸੋ ਨਿਆਂ' ਸਮਝੀਏ ਤਾਂ ਪੂਰਾ ਸੰਸਾਰ ਪਾਰ ਹੋ ਜਾਵੇ, ਏਦਾਂ ਹੈ। ਇਸ ਦੁਨੀਆਂ ਵਿੱਚ ਇੱਕ ਸੈਕਿੰਡ ਵੀ ਅਨਿਆਂ ਹੁੰਦਾ ਹੀ ਨਹੀ। ਨਿਆਂ ਹੀ ਹੋ ਰਿਹਾ ਹੈ। ਪਰ ਬੁੱਧੀ ਸਾਨੂੰ ਫਸਾਉਂਦੀ ਹੈ ਕਿ ਇਸ ਨੂੰ ਨਿਆਂ ਕਿਵੇਂ ਕਹਿ ਸਕਦੇ ਹਾਂ? ਇਸ ਲਈ ਅਸੀਂ ਅਸਲ ਗੱਲ ਦੱਸਣਾ ਚਾਹੁੰਦੇ ਹਾਂ ਕਿ ਇਹ ਕੁਦਰਤ ਦਾ ਨਿਆਂ ਹੈ ਅਤੇ ਬੁੱਧੀ ਤੋਂ ਤੁਸੀਂ ਅਲੱਗ ਹੋ ਜਾਓ। ਇੱਕ ਵਾਰ ਸਮਝ ਲੈਣ ਤੋਂ ਬਾਅਦ ਬੁੱਧੀ ਦਾ ਨਹੀਂ ਮੰਨਣਾ ਚਾਹੀਦਾ। ਹੋਇਆ ਸੋ ਨਿਆਂ।

-ਦਾਦਾ ਸ਼੍ਰੀ




dadabhagwan.org




Printed in India

Price ₹ 15